
ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਨਾਨਕਸ਼ਾਹੀ ੫੪੧-੪੨ ਮਾਰਚ 2010

ਜਿਲਦ ੫੩ ਅੰਕ ੧੧






## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ
ੴ ਸਤਿਗੁਰ ਪ੍ਰਸਾਦਿ॥

*ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥*
*ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥*
*ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ॥*
*ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ॥*
*ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ॥*
*ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ॥੧॥*

ਪਹਿਲੇ ਪਾਤਸ਼ਾਹ ਬਾਰਹ ਮਾਹਾ ਤੁਖਾਰੀ ਦੀ ਇਸ ਆਰੰਭਕ ਪਾਵਨ ਪਉੜੀ ’ਚ ਮਾਇਆ-ਮੋਹ ’ਚੋਂ ਨਿਕਲਣ ਤੇ ਆਤਮਕ ਜੀਵਨ-ਮਾਰਗ ਨੂੰ ਪ੍ਰਾਪਤ ਕਰਨ ਦੀ, ਆਤਮਾ ਦੀ ਉੱਚੀ-ਸੁੱਚੀ ਨਿਰਮਲ ਉਮੰਗ ਬਾਰੇ ਵਰਣਨ ਕਰਦੇ ਹਨ। ਗੁਰੂ ਜੀ ਆਤਮਾ ਦੀ ਹੂਕ ਦਰਸਾਉਂਦਿਆਂ ਫ਼ਰਮਾਨ ਕਰਦੇ ਹਨ ਕਿ ਹੇ ਪਰਮਾਤਮਾ! ਮੇਰੀ ਬੇਨਤੀ ਨੂੰ ਸੁਣਨਾ! ਪੂਰਬਲੇ ਕੀਤੇ ਕਰਮਾਂ ਅਨੁਸਾਰ ਹੀ ਹਰੇਕ ਜੀਵ ਸੁਖ ਜਾਂ ਦੁੱਖ ਪਾਉਂਦਾ ਹੈ। ਤੇਰੇ ਨਾਮ ਤੋਂ ਬਿਨਾਂ ਮੇਰੀ ਹਾਲਤ ਕੀ ਹੈ ਅਰਥਾਤ ਮੈਂ ਦੁੱਖ ਪਾਉਂਦੀ ਹਾਂ। ਪਿਆਰੇ ਪਰਮਾਤਮਾ ਬਿਨਾਂ ਆਤਮਾ ਵਾਸਤੇ ਡਾਢੀ ਕਠਿਨਾਈ ਹੈ, ਸੰਸਾਰ ’ਚ ਉਹਦਾ ਕੋਈ ਸੱਚਾ ਸਾਥੀ ਨਹੀਂ ਪਰੰਤੂ ਜੇਕਰ ਗੁਰੂ ਵੱਲ ਮੁਖ ਹੋ ਜਾਵੇ ਤਾਂ ਮੈਂ ਆਤਮਕ ਜਲ ਰੂਪ ਪ੍ਰਭੂ-ਨਾਮ ਨੂੰ ਪੀ ਲਵਾਂ। ਅਸੀਂ ਨਿਮਾਣੇ ਜੀਵ ਨਿਰੰਕਾਰ ਦੀ ਰਚੀ ਮਾਇਆ ’ਚ ਹੀ ਰਚੇ ਹੋਏ ਹਾਂ। ਸੰਸਾਰ ’ਚ ਵਿਚਰਦਿਆਂ ਪ੍ਰਭੂ-ਨਾਮ ਨੂੰ ਮਨ ’ਚ ਵਸਾ ਲੈਣਾ ਸਭ ਤੋਂ ਚੰਗਾ ਕਰਮ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਜੀਵ-ਇਸਤਰੀ ਤਾਂ ਆਪ ਜੀ ਦਾ ਰਾਹ ਤੱਕ ਰਹੀ ਹੈ, ਆਪ ਆਤਮਾ ’ਚ ਕਦੋਂ ਆ ਕੇ ਵਾਸਾ ਕਰੋਗੇ?

*ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥*
*ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥*
*ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ॥*
*ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ॥*
*ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ॥*
*ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ॥੨॥*

ਇਸ ਪਾਵਨ ਪਉੜੀ 'ਚ ਗੁਰੂ ਜੀ ਪ੍ਰਭੂ-ਯਾਦ ਦੁਆਰਾ ਮਨੁੱਖੀ ਆਤਮਾ ਦੇ ਦੁਆਰਾ ਪ੍ਰਭੂ-ਪਿਆਰ 'ਚ ਤ੍ਰਿਪਤੀ ਹਾਸਲ ਕਰਨ ਦਾ ਸੁਮਾਰਗ ਬਖਸ਼ਿਸ਼ ਕਰਦੇ ਹਨ। ਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਜਿਵੇਂ ਪਪੀਹਾ 'ਪ੍ਰਿਉ ਪ੍ਰਿਉ' ਬੋਲਦਾ ਹੈ, ਜਿਵੇਂ ਕੋਇਲ ਕੂਕਦੀ ਹੈ, ਉਵੇਂ ਹੀ ਪ੍ਰਭੂ-ਨਾਮ ਨਾਲ ਜੁੜ ਕੇ ਜੀਵ-ਇਸਤਰੀ ਸਾਰੇ ਰਸ ਮਾਣਦੀ ਹੈ ਤੇ ਪ੍ਰਭੂ-ਪਤੀ ਨਾਲ ਪਰਚ ਜਾਂਦੀ ਹੈ। ਉਹ ਮਾਲਕ ਨੂੰ ਚੰਗੀ ਲੱਗਦੀ ਹੈ ਤੇ ਸੁਹਾਗਣ ਦੇ ਰੂਪ 'ਚ ਵਿਚਰਦੀ ਹੈ। ਨੌਂ ਇੰਦਰੀਆਂ ਵਾਲੇ ਸਰੀਰ ਨੂੰ ਉੱਚੇ ਪ੍ਰਭੂ-ਨਾਮ ਨਾਲ ਟਿਕਾ ਕੇ ਉਹ ਆਪਣਾ ਅਸਲ ਘਰ ਲੱਭ ਲੈਂਦੀ ਹੈ। ਉਹ ਮਾਲਕ ਦੇ ਪਿਆਰ 'ਚ ਆਪਣਾ ਸਮੁੱਚਾ ਆਪਾ ਸਮਰਪਿਤ ਕਰ ਕੇ ਦਿਨ-ਰਾਤ ਸੁਖ ਅਨੰਦ 'ਚ ਨਾਮ ਨੂੰ ਹੀ ਚਿਤਵਦੀ ਹੈ। ਪਪੀਹੇ ਤੇ ਕੋਇਲ ਰੂਪ ਜੀਵ-ਇਸਤਰੀ ਨੂੰ ਮਾਲਕ ਦੀ ਵਡਿਆਈ ਦਾ ਸ਼ਬਦ ਸੁਹਣਾ ਲੱਗਦਾ ਹੈ।

*ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ॥*
*ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ॥*
*ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ॥*
*ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ॥*
*ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ॥*
*ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ॥੩॥*

ਇਸ ਪਾਵਨ ਪਉੜੀ ਵਿਚ ਸਤਿਗੁਰੂ ਜੀ ਆਤਮਾ ਦੁਆਰਾ ਸ਼ਬਦ 'ਚ ਸੁਰਤੀ ਨੂੰ ਟਿਕਾਈ ਰੱਖਣ ਕਰਕੇ ਜੀਵਨ 'ਚ ਵਿਆਪਕ ਸੁਖ ਅਨੰਦ ਉਤਪੰਨ ਹੋਣ ਦਾ ਨਿਰਮਲ ਸਿੱਟਾ ਦਰਸਾਉਂਦੇ ਹਨ। ਗੁਰੂ ਜੀ ਆਤਮਾ ਵੱਲੋਂ ਕਥਨ ਕਰਦੇ ਹਨ ਕਿ 'ਹੇ ਰਸ ਨਾਲ ਭਿੱਜੇ ਮਾਲਕ! ਤੂੰ ਮੇਰਾ ਆਪਣਾ ਹੈਂ। ਤੂੰ ਮੇਰੇ ਮਨ-ਤਨ 'ਚ ਰਚਿਆ ਹੋਇਆ ਹੈਂ। ਹੁਣ ਤਾਂ ਮੈਂ ਤੈਨੂੰ ਇਕ ਪਲ ਲਈ ਵੀ ਨਹੀਂ ਭੁਲਾਉਂਦੀ। ਭੁਲਾਵਾਂ ਵੀ ਕਿਉਂ? ਮੈਂ ਤਾਂ ਬਲਿਹਾਰ ਜਾਂਦੀ ਹਾਂ, ਮੈਂ ਤਾਂ ਤੇਰੇ ਗੁਣ ਗਾ ਕੇ ਹੀ ਜੀਂਦੀ ਰਹਿੰਦੀ ਹਾਂ। ਤੇਰੇ ਬਿਨਾਂ ਮੇਰਾ ਹੋਰ ਕੋਈ ਹੈ ਹੀ ਨਹੀਂ। ਪਰਮਾਤਮਾ ਬਿਨਾਂ ਤਾਂ ਰਿਹਾ ਹੀ ਨਹੀਂ ਜਾ ਸਕਦਾ। ਜਦੋਂ ਮੈਂ ਤੇਰਾ ਆਸਰਾ ਲੈ ਲਿਆ, ਪਰਮਾਤਮਾ ਦੀ ਯਾਦ ਰੂਪੀ ਚਰਨ ਹਿਰਦੇ 'ਚ ਵੱਸ ਗਏ ਤਾਂ ਇਸ ਨਾਲ ਮੇਰਾ ਸਰੀਰ ਵੀ ਸਮਝੋ ਪਵਿੱਤਰ ਹੋ ਗਿਆ! ਗੁਰੂ ਜੀ ਕਥਨ ਕਰਦੇ ਹਨ ਕਿ ਮਾਲਕ ਦੀ ਮਿਹਰ ਦੀ ਨਜ਼ਰ ਹੋ ਜਾਣ ਨਾਲ ਵੱਡਾ ਸੁਖ ਪਾ ਲਿਆ ਜਾਂਦਾ ਹੈ। ਗੁਰੂ ਦੁਆਰਾ ਬਖਸ਼ੇ ਸ਼ਬਦ ਨਾਲ ਮਨ ਨੂੰ ਹੌਂਸਲਾ ਮਿਲ ਜਾਂਦਾ ਹੈ।

*ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ॥*
*ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ॥*
*ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ॥*
*ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ॥*

*ਊਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ॥*
*ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ॥੪॥*

ਗੁਰੂ ਜੀ ਇਸ ਪਾਵਨ ਪਉੜੀ ਦੁਆਰਾ ਪ੍ਰਭੂ-ਵਡਿਆਈ ਦਾ ਸ਼ਬਦ ਪ੍ਰਾਪਤ ਹੋ ਜਾਣ 'ਤੇ ਮਨੁੱਖੀ ਮਨ 'ਚ ਪੈਦਾ ਹੋਈ ਅਡੋਲ ਅਵਸਥਾ ਦਾ ਵਰਣਨ ਕਰਦੇ ਹਨ। ਜਿਸ ਵੀ ਜੀਵ-ਇਸਤਰੀ ਦੇ ਹਿਰਦੇ ਵਿਚ ਮਾਲਕ ਦੇ ਨਾਮ ਰੂਪੀ ਅੰਮ੍ਰਿਤ ਦੀ ਧਾਰਾ ਸੁਹਣੀ ਤਰ੍ਹਾਂ ਵਹਿੰਦੀ ਹੈ ਉਹ ਪ੍ਰੀਤਮ ਪਿਆਰੇ ਨੂੰ ਸਹਿਜ-ਸੁਭਾਅ ਮਿਲੀ ਰਹਿੰਦੀ ਹੈ। ਉਹਦਾ ਮਾਲਕ ਨਾਲ ਪਿਆਰ ਬਣਿਆ ਰਹਿੰਦਾ ਹੈ। ਉਹ ਪ੍ਰਭੂ ਮਾਲਕ ਨਾਲ ਇਕਮਿਕ ਹੋਰਨਾਂ ਵਡਭਾਗੀ ਆਤਮਾਵਾਂ ਦਾ ਖਿਆਲ ਕਰਦਿਆਂ ਇਹ ਮਨੋਭਾਵ ਰੱਖਦੀ ਹੈ ਕਿ ਮੈਂ ਵੀ ਮਾਲਕ ਦੇ ਹੁਕਮ 'ਚ ਰੂਹਾਨੀ ਗੁਣ ਪਾ ਕੇ ਉੱਚੀ ਹੋਵਾਂ। ਜੇਕਰ ਹੋਰ ਜੀਵ-ਇਸਤਰੀਆਂ ਪਤੀ ਪਿਆਰੇ ਨੂੰ ਚਿਤਵਦੀਆਂ ਹਨ ਤਾਂ ਮੈਂ ਉਸ ਨੂੰ ਕਿਉਂ ਭੁਲਾਵਾਂ? ਘਟਾ ਬੰਨ੍ਹ ਕੇ ਆਏ ਬੱਦਲੋ! ਮੇਰੇ 'ਤੇ ਰਹਿਮ ਕਰੋ। ਮੇਰੇ ਹਿਰਦੇ ਅੰਦਰ ਵੀ ਮਾਲਕ ਦੀ ਸਿਫਤ-ਸਲਾਹ ਦੀ ਵਰਖਾ ਕਰੋ ਤੇ ਹੇ ਮਾਲਕ! ਮੇਰੇ ਹਿਰਦੇ ਵਿਚ ਟਿਕ ਜਾਵੋ।

*ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥*
*ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥*
*ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥*
*ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥*
*ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥੫॥*

*(ਪੰਨਾ ੧੧੦੮-੦੯)*

ਇਸ ਪਾਵਨ ਪਉੜੀ ਵਿਚ ਗੁਰੂ ਜੀ ਚੇਤ ਮਹੀਨੇ ਦੀ ਰੁੱਤ ਦੇ ਪ੍ਰਥਾਏ ਮੰਝ ਬਾਰ ਦੀ ਬਨਸਪਤੀ ਦੇ ਸੁੰਦਰ ਦ੍ਰਿਸ਼ ਦਾ ਵਰਣਨ ਕਰਦਿਆਂ ਪ੍ਰਭੂ-ਨਾਮ ਤੋਂ ਵਿਛੁੰਨੀ ਆਤਮਾ ਦੀ ਉਸ ਨਾਲ ਮਿਲਾਪ ਦੀ ਪੁਕਾਰ ਪ੍ਰਗਟ ਕਰਦੇ ਹਨ। ਚੇਤ ਮਹੀਨਾ ਬਸੰਤ ਬਹਾਰ ਦਾ ਹੈ, ਇਹ ਚੰਗਾ ਮਹੀਨਾ ਹੈ। ਇਸ ਸਮੇਂ ਫੁੱਲਾਂ 'ਤੇ ਭੌਰੇ ਮੰਡਰਾਉਂਦੇ ਸੁਹਣੇ ਲੱਗਦੇ ਹਨ। ਮੰਝ ਦੀ ਬਾਰ ਦੀ ਬਨਸਪਤੀ ਖਿੜੀ ਪਈ ਹੈ, ਇਸ ਵੇਲੇ ਕਿਤੇ ਮੇਰੇ ਹਿਰਦੇ-ਘਰ 'ਚ ਵੀ ਪਿਆਰਾ ਮਾਲਕ ਆ ਪਹੁੰਚੇ! ਜੇਕਰ ਪਿਆਰਾ ਘਰ ਨਾ ਹੋਵੇ ਤਾਂ ਜੀਵ-ਇਸਤਰੀ ਕਿਵੇਂ ਸੁਖ ਪਾਏਗੀ? ਵਿਛੋੜੇ 'ਚ ਉਹਦਾ ਵਜੂਦ ਟੁੱਟਦਾ ਤੇ ਦੁਖੀ ਹੁੰਦਾ ਹੈ। ਅੰਬ ਦੇ ਦਰਖ਼ਤ 'ਤੇ ਬੈਠੀ ਕੋਇਲ ਤਾਂ ਸੁਹਣੀ ਬੋਲੀ ਬੋਲਦੀ ਹੈ, ਮੈਂ ਜੀਵ-ਇਸਤਰੀ ਹੇ ਮੇਰੀ ਮਾਂ, ਪਿਆਰੇ ਮਾਲਕ ਪਤੀ ਤੋਂ ਵਿੱਛੜ ਕੇ ਕਾਹਨੂੰ ਜੀਣਾ ਹੈ? ਮੇਰੀ ਤਾਂ ਇਹ ਆਤਮਕ ਮੌਤ ਦੀ ਹਾਲਤ ਹੈ। ਪਰੰਤੂ ਜੇਕਰ ਜੀਵਨ ਰੂਪੀ ਚੇਤ ਮਹੀਨੇ 'ਚ ਪਰਮਾਤਮਾ ਰੂਪੀ ਪਤੀ ਨੂੰ ਮੈਂ ਜੀਵ-ਇਸਤਰੀ ਪਾ ਲਵਾਂ ਤਾਂ ਮੈਂ ਅਛੋਪਲੇ ਹੀ ਸੱਚਾ ਸੁਖ ਪ੍ਰਾਪਤ ਕਰ ਲਵਾਂਗੀ। ■

# ਹੁਕਮਨਾਮਾ

ਅਖੌਤੀ ਪ੍ਰੋਫੈਸਰ ਦਰਸ਼ਨ ਸਿੰਘ ਰਾਗੀ ਵੱਲੋਂ ਗੁਰਦੁਆਰਾ ਸਾਹਿਬ ਰੋਚੈਸਟਰ, ਨਿਊਯਾਰਕ (ਯੂ.ਐਸ.ਏ.) ਵਿਖੇ ਕੀਰਤਨ ਦੌਰਾਨ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਕੀਤੀਆਂ ਘਟੀਆ ਟਿੱਪਣੀਆਂ ਬਾਰੇ ਸਪੱਸ਼ਟੀਕਰਨ ਦੇਣ ਲਈ ੨੨ ਮੱਘਰ ਸੰਮਤ ਨਾਨਕਸ਼ਾਹੀ ੫੪੧ (੫ ਦਸੰਬਰ, ੨੦੦੯), ੨੫ ਪੋਹ ਸੰਮਤ ਨਾਨਕਸ਼ਾਹੀ ੫੪੧ (੭ ਜਨਵਰੀ ੨੦੧੦) ਅਤੇ ੧੭ ਮਾਘ ਸੰਮਤ ਨਾਨਕਸ਼ਾਹੀ ੫੪੧ (੨੯ ਜਨਵਰੀ, ੨੦੧੦) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ’ਤੇ ਨਿੱਜੀ ਰੂਪ ’ਚ ਹਾਜ਼ਰ ਹੋਣ ਦਾ ਆਦੇਸ਼ ਦਿੱਤਾ ਗਿਆ ਸੀ ਪਰੰਤੂ ਦਰਸ਼ਨ ਸਿੰਘ ਨਿੱਜੀ ਹਉਮੈ, ਖ਼ੁਦਗਰਜ਼ੀ ਤੇ ਹੰਕਾਰ ਵੱਸ ਗੁਰੂ ਗ੍ਰੰਥ ਤੇ ਗੁਰੂ ਪੰਥ ਤੋਂ ਆਕੀ ਹੋ ਸ੍ਰੀ ਅਕਾਲ ਤਖ਼ਤ ਸਾਹਿਬ ’ਤੇ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਹਾਜ਼ਰ ਹੋਣ ਤੋਂ ਮੁਨਕਰ ਹੋ ਗਿਆ ਹੈ।

ਸੰਗਤਾਂ ਨੂੰ ਵਿਦਿਤ ਹੋਵੇ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ੨੬ ਪੋਹ ਸੰਮਤ ਨਾਨਕਸ਼ਾਹੀ ੫੩੯ (੮ ਜਨਵਰੀ ੨੦੦੭) ਰਾਹੀਂ ਦਰਸ਼ਨ ਸਿੰਘ ਰਾਗੀ ਵੱਲੋਂ ਕੀਤੇ ਜਾ ਰਹੇ ਗੁੰਮਰਾਹਕੁੰਨ ਪ੍ਰਚਾਰ ਤੋਂ ਸਿੱਖ ਸੰਗਤਾਂ ਨੂੰ ਸੁਚੇਤ ਰਹਿਣ ਦਾ ਆਦੇਸ਼ ਜਾਰੀ ਕੀਤਾ ਗਿਆ ਸੀ ਅਤੇ ਇਨ੍ਹਾਂ ਨੂੰ ਤੱਥ-ਰਹਿਤ, ਝੂਠੀ ਤੇ ਗੁੰਮਰਾਹਕੁੰਨ ਬਿਆਨਬਾਜ਼ੀ ਨਾ ਕਰਨ ਦੀ ਨਸੀਹਤ ਦਿੱਤੀ ਗਈ ਸੀ। ਇਸ ਤੋਂ ਇਲਾਵਾ ੨੩ ਜੇਠ ਸੰਮਤ ਨਾਨਕਸ਼ਾਹੀ ੫੪੦ (੬ ਜੂਨ ੨੦੦੮) ਰਾਹੀਂ ਵੀ ਇਨ੍ਹਾਂ ਨੂੰ ਪੰਥ ਵਿਚ ਦੁਬਿਧਾ ਪੈਦਾ ਕਰਨ ਵਾਲੇ ਮਸਲਿਆਂ ਬਾਰੇ ਸਟੇਜਾਂ, ਗੁਰਮਤਿ ਸਮਾਗਮਾਂ ਅਤੇ ਮੀਡੀਆ ਰਾਹੀਂ ਦੁਬਿਧਾ ਪੈਦਾ ਕਰਨ ਵਾਲੀ ਕੋਈ ਕਾਰਵਾਈ ਨਾ ਕਰਨ ਦਾ ਪਿਆਰ ਭਰਿਆ ਸੰਦੇਸ਼ ਦਿੱਤਾ ਗਿਆ ਸੀ। ਪਰ ਦਰਸ਼ਨ ਸਿੰਘ ਰਾਗੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਜਾਰੀ ਕੀਤੇ ਆਦੇਸ਼ਾਂ/ਸੰਦੇਸ਼ਾਂ ’ਤੇ ਕੋਈ ਅਮਲ ਕਰਨ ਦੀ ਬਜਾਏ ਸਿੱਖ ਪੰਥ ਵਿਚ ਦੁਬਿਧਾ ਪੈਦਾ ਕਰਨ ਤੇ ਫੁੱਟ ਪਾਉਣ ਵਾਲੀਆਂ ਕਾਰਵਾਈਆਂ ਨਿਰੰਤਰ ਜਾਰੀ ਰੱਖੀਆਂ। ਇਥੋਂ ਤਕ ਕਿ ਸਿੰਘ ਸਾਹਿਬਾਨਾਂ ਪ੍ਰਤੀ ਮੱਸੇ ਰੰਘੜ ਨਾਲ ਤੁਲਨਾ ਕਰਨ ਵਾਲੀ ਬਹੁਤ ਹੀ ਘਟੀਆ ਤੇ ਇਤਰਾਜ਼ਯੋਗ ਸ਼ਬਦਾਵਲੀ ਦੀ ਵਰਤੋਂ ਆਪਣੇ ਪੱਤਰ ਵਿਚ ਕੀਤੀ।

ਪੰਜ ਸਿੰਘ ਸਾਹਿਬਾਨ ਵੱਲੋਂ ਇਨ੍ਹਾਂ ਸਾਰੇ ਹਾਲਾਤਾਂ ’ਤੇ ਦੀਰਘ ਵਿਚਾਰ ਉਪਰੰਤ ਦਰਸ਼ਨ ਸਿੰਘ ਰਾਗੀ ਨੂੰ ਗੁਰੂ ਨਿੰਦਕ ਅਤੇ ਗੁਰੂ-ਪੰਥ ਤੋਂ ਆਕੀ ਹੋਣ ਕਰਕੇ ਸਿੱਖ-ਪੰਥ ’ਚੋਂ ਛੇਕਿਆ ਜਾਂਦਾ ਹੈ। ਦਰਸ਼ਨ ਸਿੰਘ ਰਾਗੀ ਨੂੰ ਸਿੱਖ ਪੰਥ ਵਿਚ ਰਹਿਣ ਦੇ ਮਾਣ ਤੋਂ ਬਾਹਰ ਹੋਣ ਕਾਰਨ ਉਸ ਨੂੰ ਹੁਣ ਸਿੱਖ ਹੋਣ ਦੇ ਹੱਕ-ਹਕੂਕ ਨਸੀਬ ਨਹੀਂ ਹੋਣਗੇ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਤੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਗੁਰੂ-ਪਿਤਾ ਸਵੀਕਾਰਨ ਤੇ ਸਤਿਕਾਰਨ ਵਾਲੇ ਸਮੂੰਹ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਦੇਸ਼ ਦਿੱਤਾ ਜਾਂਦਾ ਹੈ ਕਿ ਦਰਸ਼ਨ ਸਿੰਘ ਰਾਗੀ ਨਾਲ ਰੋਟੀ-ਬੇਟੀ ਦੀ ਸਾਂਝ ਨਾ ਰੱਖਣ।

ਦੇਸ਼-ਵਿਦੇਸ਼ ਦੀਆਂ ਸਮੂੰਹ ਸੰਗਤਾਂ ਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਦਰਸ਼ਨ ਸਿੰਘ ਰਾਗੀ ਜਾਂ ਉਸ ਦੇ ਕਿਸੇ ਵੀ ਹਮਾਇਤੀ ਨੂੰ ਸਿੱਖ ਸਟੇਜ ਉੱਤੇ ਬੋਲਣ ਦੀ ਆਗਿਆ ਨਾ ਦਿੱਤੀ ਜਾਵੇ ਅਤੇ ਨਾ ਹੀ ਕਿਸੇ ਕਿਸਮ ਦਾ ਕੋਈ ਸਹਿਯੋਗ ਦਿੱਤਾ ਜਾਵੇ। ਅਜਿਹੀ ਭੁੱਲ ਕਰਨ ਵਾਲਾ ਗੁਰੂ-ਪੰਥ ਦਾ ਦੇਣਦਾਰ ਤਨਖਾਹੀਆ ਹੋਵੇਗਾ।

ਸਹੀ/-
(ਇਕਬਾਲ ਸਿੰਘ)
ਜਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ,
ਪਟਨਾ ਸਾਹਿਬ (ਬਿਹਾਰ)

ਸਹੀ/-
(ਗੁਰਬਚਨ ਸਿੰਘ)
ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

ਸਹੀ/-
(ਤਰਲੋਚਨ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ।

ਸਹੀ/-
(ਬਲਵੰਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

ਸਹੀ/-
(ਜੋਤਿੰਦਰ ਸਿੰਘ)
ਮੀਤ ਜਥੇਦਾਰ
ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ,
ਨਾਂਦੇੜ (ਮਹਾਂਰਾਸ਼ਟਰ)

੧੭ ਮਾਘ ਸੰਮਤ ਨਾਨਕਸ਼ਾਹੀ ੫੪੧ ਮੁਤਾਬਕ ੨੯ ਜਨਵਰੀ, ੨੦੧੦

ਸੰਪਾਦਕੀ

# ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਤੋੜਨ ਵਾਲਿਆਂ ਤੋਂ ਸਾਵਧਾਨ ਰਹਿਣ ਦੀ ਅਪੀਲ

*ਸਿੱਖ ਧਰਮ ਸੰਸਾਰ ਦਾ ਆਧੁਨਿਕਤਮ ਧਰਮ ਹੈ। ਇਹ ਧਰਮ ਸਾਰੀ ਮਨੁੱਖਤਾ ਨੂੰ ਇੱਕੋ ਇੱਕ ਪਿਆਰ-ਸੂਤਰ ਵਿਚ ਬੰਨ੍ਹਣ ਦਾ ਉਦੇਸ਼ ਸਾਹਮਣੇ ਰੱਖਦਾ ਹੋਇਆ ਸੰਸਾਰ ਨੂੰ ਆਪਸੀ ਪਿਆਰ, ਮਨੁੱਖੀ ਸਾਂਝ ਤੇ ਹਮਦਰਦੀ, ਮਜ਼ਬੂਤ ਭਾਈਚਾਰਕ ਸਦਭਾਵਨਾ, ਏਕਤਾ ਅਤੇ ਸਰਬ-ਸਾਂਝੀਵਾਲਤਾ ਦਾ ਜ਼ੋਰਦਾਰ ਸੁਨੇਹਾ ਦਿੰਦਾ ਹੈ। ਇਸ ਧਰਮ ਵਿਚ ਮਜ਼੍ਹਬ, ਰੰਗ-ਨਸਲ, ਜਾਤ-ਪਾਤ, ਛੂਤ-ਛਾਤ ਦੇ ਆਧਾਰ 'ਤੇ ਕੀਤੇ ਜਾਣ ਵਾਲੇ ਹਰ ਤਰ੍ਹਾਂ ਦੇ ਵੈਰ-ਵਿਰੋਧ, ਮਨ-ਮੁਟਾਵ, ਘਿਰਣਾ, ਨਫ਼ਰਤ ਨੂੰ ਪੂਰੀ ਸਪੱਸ਼ਟਤਾ ਨਾਲ ਰੱਦ ਕੀਤਾ ਗਿਆ ਹੈ। ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਿੱਖ ਧਰਮ ਦੀ ਨੀਂਹ ਰੱਖਣ ਵੇਲੇ ਬੜੀ ਉੱਚੀ ਆਵਾਜ਼ ਵਿਚ ਇਹ ਨਾਅਰਾ ਲਗਾਇਆ ਸੀ ਕਿ ਸਾਰੇ ਮਨੁੱਖ ਬਰਾਬਰ ਹਨ, ਨਾ ਕੋਈ ਹਿੰਦੂ ਹੈ ਤੇ ਨਾ ਹੀ ਮੁਸਲਮਾਨ, ਸਾਰੇ ਇੱਕੋ ਪਰਮਾਤਮਾ ਦੁਆਰਾ ਪੈਦਾ ਕੀਤੇ ਗਏ ਹਨ ਤੇ ਆਪਸ ਵਿਚ ਭੈਣ-ਭਰਾ ਹਨ। ਗੁਰੂ ਜੀ ਨੇ ਸੰਨ ੧੪੯੮ ਤੋਂ ੧੫੩੯ ਤਕ ਦਾ ਆਪਣਾ ਸਾਰਾ ਰਹਿੰਦਾ ਜੀਵਨ ਉਸ ਸਮੇਂ ਦੀ, ਅਨੇਕਾਂ ਵੈਰ-ਵਿਰੋਧਾਂ, ਭਰਮਾਂ-ਭੁਲੇਖਿਆਂ, ਫਜ਼ੂਲ ਦੇ ਕਰਮਕਾਂਡਾਂ ਵਿਚ ਫਸੀ ਲੋਕਾਈ ਦੀ ਕਾਇਆ-ਕਲਪ ਕਰਦਿਆਂ ਕੁੱਲ ਦੁਨੀਆਂ ਦੇ ਆਤਮਕ ਕਲਿਆਣ ਦੇ ਉਦੇਸ਼ ਨੂੰ ਸਮਰਪਿਤ ਕਰ ਦਿੱਤਾ। ਆਪ ਦੇ ਮਨ-ਮਸਤਕ ਵਿਚ ਦੁਨੀਆਂ ਨੂੰ ਇਕ ਸਰਬ-ਸਾਂਝਾ ਧਰਮ-ਗ੍ਰੰਥ ਪ੍ਰਦਾਨ ਕਰਨ ਦਾ ਤਸੱਵਰ ਸਮਾਇਆ ਰਿਹਾ। ਇਸ ਦੀ ਅਮਲੀ ਰੂਪ 'ਚ ਪੂਰਤੀ ਹਿਤ, ਗੁਰੂ ਜੀ ਨੇ ਜਿਥੇ ਖੁਦ ਰੱਬੀ ਬਾਣੀ ਉਚਾਰਨ ਕੀਤੀ, ਆਪਣੀਆਂ ਉਦਾਸੀਆਂ ਦੌਰਾਨ ਦੇਸ਼ ਭਰ ਵਿੱਚੋਂ ਭਗਤ ਸਾਹਿਬਾਨ ਦੀ ਪਵਿੱਤਰ ਬਾਣੀ ਨੂੰ ਇਕੱਤਰ ਕਰਨ ਦਾ ਕਾਰਜ ਅਰੰਭਿਆ। ਗੁਰੂ ਨਾਨਕ ਸਾਹਿਬ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੁਆਰਾ ਇਹ ਦੋਨੋਂ ਨਿਰਮਲ ਪ੍ਰਕ੍ਰਿਆਵਾਂ ਨਿਰੰਤਰੀ ਜਾਰੀ ਰੱਖੀਆਂ ਗਈਆਂ। ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਹਾਨ ਉੱਦਮ-ਉਪਰਾਲਾ ਕਰਦਿਆਂ ਸਮਕਾਲੀ ਰਚਨਾਕਾਰਾਂ ਦੀ ਬਾਣੀ ਪ੍ਰਾਪਤ ਕਰ ਕੇ ਸੰਨ ੧੬੦੪ ਈ.ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਤਿਆਰ ਕਰਵਾ ਕੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਸ ਦਾ ਪਾਵਨ ਪ੍ਰਕਾਸ਼ ਕੀਤਾ। ਤਦ ਤੋਂ ਹੀ ਲੋਕਾਈ ਇਸ ਪਾਵਨ ਧਰਮ-ਗ੍ਰੰਥ ਦੇ ਵਿਸਮਾਦੀ ਨਿਰਮਲ ਉਪਦੇਸ਼ਾਂ ਦਾ ਲਾਹਾ ਲੈਂਦੀ ਆ ਰਹੀ ਹੈ। ਅਨੇਕਾਂ ਗੁਰੂ-ਘਰਾਂ, ਗੁਰਦੁਆਰਿਆਂ, ਗੁਰਧਾਮਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਸਥਾਪਤ ਹਨ। ਗੁਰੂ ਨਾਨਕ ਨਾਮ-ਲੇਵਾ ਸਿੱਖ ਸੰਗਤਾਂ ਦਸਮੇਸ਼ ਪਿਤਾ ਦੇ ਪਵਿੱਤਰ*

ਹੁਕਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜ਼ਾਹਰਾ-ਜ਼ਹੂਰ ਹਾਜ਼ਰਾ-ਹਜ਼ੂਰ ਪ੍ਰਤੱਖ ਗੁਰੂ ਦੇ ਰੂਪ ਵਿਚ ਨਤਮਸਤਕ ਹੁੰਦੀਆਂ ਹਨ। ਬਾਕੀ ਸਮੂਹ ਲੋਕਾਈ ਵੀ ਇਸ ਦਾ ਤਹਿ ਦਿਲੋਂ ਸਤਿਕਾਰ ਕਰਦੀ ਹੈ ਤੇ ਇਸ ਦੀ ਪਾਵਨ ਨਿਰਮਲ ਬਾਣੀ, ਨਤਮਸਤਕ ਹੋਣ ਵਾਲਿਆਂ ਨੂੰ ਸੱਚਾ ਰੂਹਾਨੀ ਗਿਆਨ ਅਤੇ ਮਨ-ਆਤਮਾ ਦੀ ਸ਼ਾਂਤੀ ਤੇ ਅਨੰਦ ਬਖਸ਼ਿਸ਼ ਕਰਦੀ ਆ ਰਹੀ ਹੈ। ਇਸ ਸਚਾਈ ਨੂੰ ਵਿਆਪਕ ਪੱਧਰ 'ਤੇ ਮੰਨਿਆ ਜਾ ਰਿਹਾ ਹੈ ਕਿ ਸਹੀ ਮਾਅਨਿਆਂ ਵਿਚ ਸੱਚੀ ਰੂਹਾਨੀ ਸ਼ਾਂਤੀ ਤੇ ਅਨੰਦ ਦਾ ਅਮੁੱਕ ਸ੍ਰੋਤ-ਰੂਪ ਇਹ ਸਰਬ-ਸਾਂਝੀ ਬਾਣੀ ਸਰਬ ਸਮਿਆਂ 'ਚ ਵਿਸ਼ਵ-ਸ਼ਾਂਤੀ, ਮਨੁੱਖੀ ਸਦਭਾਵਨਾ ਤੇ ਭਾਈਚਾਰੇ ਤੇ ਸਰਬ-ਸਾਂਝੀਵਾਲਤਾ ਦੀ ਜ਼ਾਮਨ ਹੈ ਤੇ ਇਸ 'ਚ ਸਰਬ ਸਮਿਆਂ ਦੀ ਮਨੁੱਖਤਾ ਦੀਆਂ ਕੁੱਲ ਸਮੱਸਿਆਵਾਂ ਦਾ ਸਮਾਧਾਨ ਮੌਜੂਦ ਹੈ।

ਜਿਥੇ ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਦੁਨੀਆਂ ਭਰ ਦੇ ਵਿਦਵਾਨਾਂ ਤੇ ਧਰਮ ਦੀ ਖੋਜ ਕਰਨ ਵਾਲੇ ਅਭਿਲਾਖੀਆਂ ਨੂੰ ਖਿੱਚ ਰਹੀ ਹੈ ਉਥੇ ਆਪਣੇ ਹੀ ਦੇਸ਼ ਵਿਚ ਕੁਝ ਮੁੱਠੀ ਭਰ ਲੋਕ ਆਪਣੇ ਸੌੜੇ ਸੰਪਰਦਾਇਕ ਮਨੋਰਥਾਂ ਨੂੰ ਸਾਹਮਣੇ ਰੱਖਦੇ ਹੋਏ ਇਸ ਤੋਂ ਭੋਲੀ-ਭਾਲੀ ਲੋਕਾਈ ਨੂੰ ਦੂਰ ਕਰਨ ਦਾ ਅਤਿਅੰਤ ਕੋਝਾ ਕਰਮ ਕਮਾ ਰਹੇ ਹਨ। ਸ਼ਾਤਰ ਤੇ ਅਤਿਅੰਤ ਚਲਾਕ ਕਿਸਮ ਦੇ ਲੋਕ ਭੋਲੀ-ਭਾਲੀ ਲੋਕਾਈ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਤੋੜਨ ਦੇ, ਨਵੀਂ-ਨਵੀਂ ਤਰ੍ਹਾਂ ਦੇ ਢੰਗ-ਤਰੀਕੇ ਵਰਤ ਰਹੇ ਹਨ। ਅਗਿਆਨਤਾ ਅਤੇ ਚੇਤਨਾ ਸੰਕਟ ਦੇ ਸ਼ਿਕਾਰ ਕੁਝ ਲੋਕ ਇਨ੍ਹਾਂ ਸ਼ਾਤਰ ਲੋਕਾਂ ਦੇ ਭੁਚਲਾਵੇ ਵਿਚ ਆ ਕੇ ਇਨ੍ਹਾਂ ਮਗਰ ਤੁਰੇ ਹਨ ਪਰ ਇਨ੍ਹਾਂ ਦੀ ਗਿਣਤੀ ਬਹੁਤੀ ਨਹੀਂ। ਕੁਝ ਤਸੱਲੀ ਦੀ ਗੱਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਤੋੜਨ ਵਾਲਿਆਂ ਦੀ ਸੁਆਰਥਪ੍ਰਸਤੀ ਤੇ ਮੰਦ-ਇਰਾਦਿਆਂ ਨੂੰ ਭੁਚਲਾਵੇ ਵਿਚ ਆਏ ਲੋਕ ਕਾਫੀ ਹੱਦ ਤਕ ਸਮਝ ਰਹੇ ਹਨ ਅਤੇ ਇਸ ਨਾਜ਼ੁਕ ਮੋੜ 'ਤੇ ਕੁਝ ਸੁਚੇਤ ਵਿਦਵਾਨ ਲੇਖਕ ਤੇ ਬੁਲਾਰੇ ਭਰਮ ਵਿਚ ਪਈ ਲੋਕਾਈ ਨੂੰ ਜਗਾਉਣ ਦਾ ਆਪਣਾ ਫਰਜ਼ ਨਿਭਾ ਰਹੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਟੁੱਟ ਕੇ ਉਸ ਦਾ ਅਥਾਹ ਨੁਕਸਾਨ ਹੋ ਸਕਦਾ ਹੈ। ਸਿੱਖ ਪੰਥ ਉਨ੍ਹਾਂ ਸਮੂਹ ਬਾਣੀਕਾਰ ਸਾਹਿਬਾਨ ਦੀ ਬਾਣੀ ਨੂੰ ਸਿਰ ਨਿਵਾਉਂਦਾ ਰਹੇਗਾ। ਪੰਚਮ ਪਾਤਸ਼ਾਹ ਜੀ ਨੇ ਆਪਣੇ ਮੁਖਾਰਬਿੰਦ ਤੋਂ ਆਪਣੀ ਪਾਵਨ ਬਾਣੀ ਅੰਦਰ ਭਗਤ ਸਾਹਿਬਾਨ ਦੀ ਮਹਿਮਾ ਦਾ ਵੀ ਵਰਣਨ ਕੀਤਾ ਜੋ ਸੰਗਤਾਂ ਦੇ ਹਿਰਦੇ 'ਚ ਪਿਆਰ ਤੇ ਸ਼ਰਧਾ ਭਾਵਨਾ ਨੂੰ ਜਗਾਉਂਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ 'ਚ ਭਗਤ ਸਾਹਿਬਾਨ ਜੀ ਦੀ ਮਹਾਨ ਵਡਿਆਈ ਕੀਤੀ ਹੈ। ਸਿੱਖ ਪੰਥ ਵਾਸਤੇ ਭਗਤ ਸਾਹਿਬਾਨ ਅਤਿਅੰਤ ਸਤਿਕਾਰਤ ਤੇ ਪੂਜਨੀਕ ਹਸਤੀ ਹਨ। ਇਨ੍ਹਾਂ ਸਾਰੇ ਤੱਥਾਂ ਦੀ ਰੋਸ਼ਨੀ 'ਚ ਸਾਡੀ ਸਮੁੱਚੀ ਲੋਕਾਈ ਨੂੰ ਪਿਆਰ ਭਰੀ ਅਪੀਲ ਹੈ ਕਿ ਉਹ ਤੋੜਨ ਵਾਲਿਆਂ ਤੋਂ ਸਾਵਧਾਨ ਰਹਿੰਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਆਪਣੀ ਆਦਿ ਜੁਗਾਂ ਦੀ ਸਾਂਝ ਬਰਕਰਾਰ ਰੱਖਣ। ਇਸੇ ਵਿਚ ਉਨ੍ਹਾਂ ਦਾ ਕਲਿਆਣ ਮੌਜੂਦ ਹੈ। ■

# ਚੜ੍ਹਦੀ ਕਲਾ ਦਾ ਪ੍ਰਤੀਕ : ਹੋਲਾ ਮਹੱਲਾ

*-ਜਥੇ: ਅਵਤਾਰ ਸਿੰਘ**

ਭਾਰਤ ਤਿਉਹਾਰਾਂ ਦਾ ਦੇਸ਼ ਹੈ ਅਤੇ ਖਾਲਸਾ ਪੰਥ ਇਨ੍ਹਾਂ ਵਿੱਚੋਂ ਕਈ ਤਿਉਹਾਰਾਂ ਨੂੰ ਆਪਣੀ ਪਛਾਣ ਨਾਲ ਜੋੜ ਕੇ ਨਿਵੇਕਲੇ ਢੰਗ ਨਾਲ ਮਨਾਉਂਦਾ ਹੈ ਜਿਵੇਂ 'ਹੋਲੀ' ਦੀ ਥਾਂ ਖਾਲਸਾ ਪੰਥ 'ਹੋਲਾ ਮਹੱਲਾ' ਅਤੇ ਦੀਵਾਲੀ ਦੀ ਥਾਂ ਬੰਦੀ ਛੋੜ ਦਿਵਸ ਮਨਾਉਂਦਾ ਹੈ। ਹੋਲੇ ਮਹੱਲੇ ਦਾ ਅਰੰਭ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲਗੜ੍ਹ ਦੇ ਸਥਾਨ 'ਤੇ ਕੀਤਾ। ਹੋਲਾ ਮਹੱਲਾ ਮਨਾਉਣ ਦਾ ਮੰਤਵ ਗੁਰਸਿੱਖਾਂ ਅੰਦਰ 'ਫਤਹਿ' ਦੇ ਅਨੁਭਵ ਨੂੰ ਹੋਰ ਦ੍ਰਿੜ੍ਹ ਕਰਨਾ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਦੇਸ਼ ਦੀ ਜਨਤਾ ਖਾਸ ਕਰਕੇ ਗੁਰੂ ਨਾਨਕ ਨਾਮ-ਲੇਵਾ ਸਿੱਖ ਸੰਗਤਾਂ ਵਿਚ ਨਵਾਂ ਉਤਸ਼ਾਹ, ਨਿਡਰਤਾ ਅਤੇ ਨਿਰਭੈਤਾ ਭਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਵੇਂ ਆਦੇਸ਼ ਜਾਰੀ ਕੀਤੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਮਨਾਉਣ ਦੇ ਪ੍ਰੰਪਰਾਗਤ ਤਰੀਕਿਆਂ ਤੋਂ ਹਟ ਕੇ ਹੋਲਾ-ਮਹੱਲਾ ਵਿਲੱਖਣ ਰੂਪ 'ਚ ਮਨਾਉਣ ਦੀ ਰਵਾਇਤ ਅਰੰਭ ਕੀਤੀ ਅਤੇ ਇਸ ਤਿਉਹਾਰ ਨੂੰ ਬੁਲੰਦੀਆਂ 'ਤੇ ਪਹੁੰਚਾਉਣ ਲਈ ਨਵੇਂ ਅਰਥ ਦਿੱਤੇ ਤੇ ਨਵੇਂ ਢੰਗ-ਤਰੀਕੇ ਅਪਣਾਏ।

ਮੌਸਮੀ ਤਬੀਦਲੀ ਦੇ ਪੱਖ ਤੋਂ ਹੋਲੀ ਬਸੰਤ ਰੁੱਤ ਦੇ ਆਗਮਨ, ਖੇੜੇ ਤੇ ਖੁਸ਼ੀਆਂ ਦਾ ਤਿਉਹਾਰ ਹੋਣ ਕਰਕੇ ਵਿਸ਼ੇਸ਼ ਸਥਾਨ ਰੱਖਦੀ ਹੈ। ਪੱਤਝੜ ਤੋਂ ਬਾਅਦ ਬਸੰਤ ਰੁੱਤ ਆਉਂਦੀ ਹੈ ਅਤੇ ਸਾਰੇ ਪਾਸੇ ਖੇੜਾ ਹੀ ਖੇੜਾ ਹੁੰਦਾ ਹੈ। ਗੁਰੂ ਸਾਹਿਬਾਨ ਨੇ ਇਹ ਤਿਉਹਾਰ ਸਿਮਰਨ, ਸਤਿਸੰਗ ਤੇ ਸੇਵਾ ਵਿਚ ਜੁੜ ਕੇ ਹੀ ਮਨਾਉਣ ਦਾ ਉਪਦੇਸ਼ ਦਿੱਤਾ ਹੈ:

*ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ॥*
*ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥* *(ਪੰਨਾ ੭੯੧)*

ਗੁਰੂ ਸਾਹਿਬ ਨੇ ਮਨੁੱਖੀ ਜੀਵਨ ਨੂੰ ਹਰ ਪੱਖ ਤੋਂ ਸੰਪੂਰਨ, ਸਿਖਿਆਦਾਇਕ ਤੇ ਉਸਾਰੂ ਬਣਾਉਣ ਦਾ ਯਤਨ ਕੀਤਾ ਹੈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਗੁਰਬਾਣੀ ਵਿਚ ਪ੍ਰਮਾਰਥ ਦੇ ਮਾਰਗ ਦੀ ਅਨੰਦਮਈ ਹੋਲੀ ਖੇਡਣ ਦੀ ਇਸ ਤਰ੍ਹਾਂ ਪ੍ਰੇਰਨਾ ਕੀਤੀ ਹੈ:

*ਗੁਰੁ ਸੇਵਉ ਕਰਿ ਨਮਸਕਾਰ॥*
*ਆਜੁ ਹਮਾਰੈ ਮੰਗਲਚਾਰ॥*

** ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*ਆਜੁ ਹਮਾਰੈ ਮਹਾ ਅਨੰਦ॥*
*ਚਿੰਤ ਲਥੀ ਭੇਟੇ ਗੋਬਿੰਦ ॥੧॥*
*ਆਜੁ ਹਮਾਰੈ ਗ੍ਰਿਹਿ ਬਸੰਤ॥*
*ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ਰਹਾਉ॥*
*ਆਜੁ ਹਮਾਰੈ ਬਨੇ ਫਾਗ॥*
*ਪ੍ਰਭ ਸੰਗੀ ਮਿਲਿ ਖੇਲਨ ਲਾਗ॥*
*ਹੋਲੀ ਕੀਨੀ ਸੰਤ ਸੇਵ॥*
*ਰੰਗੁ ਲਾਗਾ ਅਤਿ ਲਾਲ ਦੇਵ ॥੨॥* *(ਪੰਨਾ ੧੧੮੦)*

ਹੋਲੇ ਮਹੱਲੇ ਦੇ ਤਿਉਹਾਰ ਦੇ ਮੰਤਵ ਤੇ ਉਦੇਸ਼ ਬੜੇ ਉਸਾਰੂ ਹਨ। 'ਹੋਲਾ' ਤੇ 'ਮਹੱਲਾ' ਦੋ ਸ਼ਬਦ ਹਨ। 'ਹੋਲਾ' ਅਰਬੀ ਭਾਸ਼ਾ ਤੇ 'ਮਹੱਲਾ' ਫਾਰਸੀ ਭਾਸ਼ਾ ਦਾ ਸ਼ਬਦ ਹੈ। ਹੋਲ, ਹੂਲ ਤੇ ਹੋਲਾ ਮਹੱਲਾ ਆਦਿ ਰਲਦੇ-ਮਿਲਦੇ ਸ਼ਬਦ ਹਨ। ਹੂਲ ਦੇ ਅਰਥ ਨੇਕ ਅਤੇ ਭਲੇ ਕੰਮਾਂ ਲਈ ਜੂਝਣਾ, ਸੀਸ ਤਲੀ 'ਤੇ ਧਰ ਖੇਡਣਾ, ਤਲਵਾਰ ਦੀ ਧਾਰ 'ਤੇ ਚੱਲਣਾ ਕੀਤੇ ਗਏ ਹਨ। ਦਸਮੇਸ਼ ਪਿਤਾ ਨੇ ਨਿੱਘਰ ਚੁੱਕੇ ਸਮਾਜ ਦੇ ਦੱਬੇ-ਕੁਚਲੇ ਅਤੇ ਲਿਤਾੜੇ ਜਾ ਰਹੇ ਮਨੁੱਖਾਂ ਨੂੰ ਆਪਣੀ ਹੋਂਦ ਦਾ ਅਹਿਸਾਸ ਤੇ ਸਵੈਮਾਨ ਮਹਿਸੂਸ ਕਰਵਾਉਣ ਲਈ, ਉਨ੍ਹਾਂ ਵਿਚ ਨਿਡਰਤਾ ਤੇ ਨਿਰਭੈਤਾ ਭਰਨ ਅਤੇ ਉਨ੍ਹਾਂ ਨੂੰ ਸੂਰਬੀਰ ਯੋਧੇ ਬਣਾਉਣ ਲਈ ਖਾਲਸਾ ਪੰਥ ਦੀ ਸਥਾਪਨਾ ਕੀਤੀ। ਉਨ੍ਹਾਂ ਨੇ ਚਰਨ ਪਾਹੁਲ ਦੀ ਥਾਂ ਖੰਡੇ-ਬਾਟੇ ਦਾ ਅੰਮ੍ਰਿਤ ਤੇ ਹੋਲੀ ਦੀ ਥਾਂ ਹੋਲਾ ਪ੍ਰਚਲਿਤ ਕੀਤਾ ਅਤੇ ਅਜ਼ਾਦੀ ਪ੍ਰਾਪਤ ਕਰਨ, ਜੋਸ਼ ਪੈਦਾ ਕਰਨ ਲਈ ਕਲਗੀਧਰ ਦਸਮੇਸ਼ ਪਿਤਾ ਨੇ ਜਿਥੇ ਨਵਾਂ ਜੀਵਨ ਬਖਸ਼ਿਆ ਉਥੇ ਭਾਰਤੀ ਸਮਾਜ ਨੂੰ ਉਨ੍ਹਾਂ ਦੇ ਰੀਤੀ-ਰਿਵਾਜ਼ਾਂ ਅਤੇ ਤਿਉਹਾਰ ਮਨਾਉਣ ਦੇ ਢੰਗਾਂ ਵਿਚ ਵੀ ਇਨਕਲਾਬੀ ਤਬਦੀਲੀਆਂ ਲਿਆਂਦੀਆਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: ਵਿਚ ਖਾਲਸਾ ਪੰਥ ਦੀ ਸਾਜਣਾ ਕਰ ਕੇ ਸਿੱਖ ਪੰਥ ਵਿਚ ਇਕ ਮਹਾਨ ਤੇ ਕ੍ਰਾਂਤੀਕਾਰੀ ਤਬਦੀਲੀ ਕੀਤੀ ਅਤੇ ਸਿੱਖ ਨੂੰ ਇਕ ਵੱਖਰੀ ਪਹਿਚਾਣ ਪ੍ਰਦਾਨ ਕੀਤੀ। ਗੁਰੂ ਜੀ ਨੇ ਇਸ ਕਾਇਮ ਕੀਤੀ ਜਥੇਬੰਦੀ ਵਿਚ ਦਲੇਰੀ ਅਤੇ ਜੁਰਅਤ ਭਰਨ ਲਈ ਉਨ੍ਹਾਂ ਵੱਲੋਂ ਮਨਾਏ ਜਾ ਰਹੇ ਤਿਉਹਾਰਾਂ ਨੂੰ ਮਨਾਉਣ ਦੇ ਰੰਗ-ਢੰਗ ਹੀ ਬਦਲ ਕੇ ਰੱਖ ਦਿੱਤੇ। ਹੋਲੀ ਮਨਾਉਣ ਸਮੇਂ ਜਿਥੇ ਲੋਕ ਇਕ ਦੂਜੇ 'ਤੇ ਰੰਗ ਸੁੱਟ ਕੇ ਅਤੇ ਨਸ਼ੇ ਪੀ ਕੇ ਮਨੁੱਖੀ-ਸ਼ਕਤੀ ਨੂੰ ਨਸ਼ਟ ਕਰ ਰਹੇ ਸਨ, ਉਥੇ ਸਤਿਗੁਰ ਜੀ ਨੇ ਇਸ ਬੁਰਿਆਈ ਨੂੰ ਖਤਮ ਕਰਨ ਲਈ 'ਹੋਲੀ' ਨੂੰ 'ਹੋਲੇ ਮਹੱਲੇ' ਦਾ ਰੂਪ ਦੇ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਨੂੰ ਯੁੱਧ-ਵਿੱਦਿਆ ਵਿਚ ਪ੍ਰਬੀਨ ਬਣਾਉਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਹੋਲੀ ਦੇ ਪਰੰਪਰਾਈ ਪੱਖ ਤੋਂ ਹਟ ਕੇ ਇਸ ਤਿਉਹਾਰ ਦਾ ਸੰਬੰਧ ਸੂਰਮਤਾਈ ਨਾਲ ਜੋੜਿਆ। ਮਹੱਲਾ ਇਕ ਪ੍ਰਕਾਰ ਦੀ ਮਸਨੂਈ

ਲੜਾਈ ਹੈ, ਪੈਦਲ ਅਰ ਘੋੜ-ਸਵਾਰ ਸ਼ਸਤਰਧਾਰੀ ਸਿੰਘ ਦੋ ਜੱਥੇ ਬਣਾ ਕੇ ਇਕ ਨਿਯਤ ਕੀਤੀ ਹੋਈ ਹਮਲੇ ਦੀ ਥਾਂ ਉਤੇ ਹਮਲਾ ਕਰਦੇ ਹਨ ਅਤੇ ਅਨੇਕ ਪ੍ਰਕਾਰ ਦੇ ਕਰਤਬ ਦਿਖਾਉਂਦੇ ਹਨ। ਕਲਗੀਧਰ ਜੀ ਆਪ ਇਸ ਮਸਨੂਈ ਲੜਾਈ ਨੂੰ ਵੇਖਦੇ ਅਤੇ ਦੋਹਾਂ ਦਲਾਂ ਨੂੰ ਲੋੜੀਂਦੀ ਸਿੱਖਿਆ ਪ੍ਰਦਾਨ ਕਰਦੇ। ਜਿਹੜਾ ਦਲ ਜੇਤੂ ਹੁੰਦਾ ਉਸ ਨੂੰ ਦੀਵਾਨ ਵਿਚ ਸਿਰੋਪਾਓ ਬਖਸ਼ਿਸ਼ ਕਰਦੇ ਸਨ। ਇਸ ਮੌਕੇ ਦੀਵਾਨ ਸਜਦੇ, ਕਥਾ ਕੀਰਤਨ ਹੁੰਦਾ, ਬੀਰ ਰਸੀ ਵਾਰਾਂ ਗਾਈਆਂ ਜਾਂਦੀਆਂ ਅਤੇ ਅਨੇਕ ਤਰ੍ਹਾਂ ਦੀਆਂ ਫੌਜੀ ਕਵਾਇਦਾਂ ਹੁੰਦੀਆਂ। ਹਰ ਪਾਸੇ ਚੜ੍ਹਦੀ ਕਲਾ ਦਾ ਮਾਹੌਲ ਬਣਿਆ ਰਹਿੰਦਾ। ਗੁਰੂ ਸਾਹਿਬ ਇਨ੍ਹਾਂ ਸਾਰੀਆਂ ਕਾਰਵਾਈਆਂ ਵਿਚ ਸ਼ਾਮਲ ਹੁੰਦੇ ਅਤੇ ਸਿੱਖਾਂ ਦਾ ਉਤਸ਼ਾਹ ਵਧਾਉਂਦੇ।ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਹੋਲੇ-ਮਹੱਲੇ ਦੇ ਰੂਪ ਵਿਚ ਮਨਾਏ ਜਾਂਦੇ ਜੰਗਜੂ ਤਿਉਹਾਰ 'ਤੇ ਸਿੰਘਾਂ ਦੀਆਂ ਆਪਸ ਵਿਚ ਲੜੀਆਂ ਜਾਂਦੀਆਂ ਅਭਿਆਸ ਰੂਪੀ ਮਸਨੂਈ ਲੜਾਈਆਂ ਨੇ ਭਾਰਤੀ ਲੋਕਾਂ ਦੇ ਮਨੋ-ਬਲ ਨੂੰ ਉੱਚਾ ਕੀਤਾ। ਲੋਕ ਕਾਇਰਤਾ ਭਰੇ ਮਾਹੌਲ 'ਚੋਂ ਨਿਕਲ ਕੇ ਇਸ ਉਤਸਵ ਵਿਚ ਧੜਾਧੜ ਬੜੇ ਜੋਸ਼ ਤੇ ਸਜ-ਧਜ ਨਾਲ ਸ਼ਾਮਲ ਹੋਏ। ਅਤਰ ਫੁਲੇਲ ਦੀਆਂ ਸੁਗੰਧੀਆਂ, ਰੰਗਾਂ ਦੀਆਂ ਫੁਹਾਰਾਂ ਤੇ ਬੇਅੰਤ ਇਕੱਠ ਦੀ ਸ਼ੋਭਾ ਨੇ ਭਾਈ ਨੰਦ ਲਾਲ ਜੀ ਵਰਗੇ ਮਹਾਨ ਵਿਦਵਾਨ ਚਿੰਤਕ ਨੂੰ ਵੀ ਪ੍ਰਭਾਵਿਤ ਕੀਤਾ। ਸਤਿਗੁਰਾਂ ਦੁਆਰਾ ਹੋਲੇ ਦੀ ਖੇਡ ਨੂੰ ਆਪਣੀ ਕਲਮ ਨਾਲ ਬਿਆਨ ਕਰਦਿਆਂ ਉਹ ਲਿਖਦੇ ਹਨ ਕਿ ਹੋਲੀ ਦੇ ਫੁੱਲ ਖਿੜਨ ਨਾਲ ਸਾਰਾ ਬਾਗ ਸੁਗੰਧੀ ਨਾਲ ਭਰ ਗਿਆ। ਪਾਤਸ਼ਾਹ ਦਾ ਮੁਖੜਾ ਕਲੀ ਦੀ ਤਰ੍ਹਾਂ ਖਿੜ ਗਿਆ। ਗੁਲਾਬ, ਅੰਬਰ, ਕਸਤੂਰੀ ਤੇ ਅੰਬੀਰ ਮੀਂਹ ਦੀ ਤਰ੍ਹਾਂ ਵਰਸਣ ਲੱਗੀ। ਕੇਸਰ ਦੀ ਪਿਚਕਾਰੀ ਨੇ ਸਭ ਚਿੱਟੇ ਚੋਲਿਆਂ ਨੂੰ ਰੰਗਾਂ ਨਾਲ ਭਰ ਦਿੱਤਾ। ਪਾਤਸ਼ਾਹ ਨੇ ਗੁਲਾਲ ਦੀ ਐਸੀ ਵਰਖਾ ਕੀਤੀ ਕਿ ਧਰਤੀ ਤੇ ਆਕਾਸ਼ ਸੂਹਾ ਹੋ ਗਿਆ। ਜਦੋਂ ਪਾਤਸ਼ਾਹ ਨੇ ਰੰਗਿਆ ਹੋਇਆ ਚੋਲਾ ਪਹਿਨਿਆ ਤਾਂ ਸਭ ਦੀ ਆਤਮਾ ਖਿੜ ਗਈ:

*ਗੁਲਿ ਹੋਲੀ ਬਬਾਗਿ ਦਹਿਰ ਬੂ ਕਰਦ*
*ਲਬਿ ਚੂੰ ਗੁੰਚਾ ਰਾ ਫ਼ਰਖ਼ੰਦਾ ਖ਼ੂ ਕਰਦ।*
*ਗੁਲਾਬੋ ਅੰਬਰੋ ਮਸ਼ਕੋ ਅਬੇਰੀ*
*ਚੂ ਬਾਰਾਨਿ ਬਾਰਿਸ਼ ਅਜ਼ ਸੂ ਬਸੂ ਕਰਦ।*
*ਜ਼ਹੇ ਪਿਚਕਾਰੀਏ ਪੁਰ ਜ਼ਅਫ਼ਰਾਨੀ*
*ਕਿ ਹਰ ਬੇਰੰਗ ਰਾ ਖ਼ੁਸ਼ਰੰਗੋ ਬੂ ਕਰਦ।*
*ਗੁਲਾਲਿ ਅਫ਼ਸ਼ਾਨੀਇ ਦਸਤਿ ਮੁਬਾਰਿਕ*
*ਜ਼ਮੀਨੋ ਆਸਮਾਂ ਰਾ ਸੁਰਖ਼ਰੂ ਕਰਦ।*
*ਦੋ ਆਲਮ ਗਸ਼ਤ ਰੰਗੀਂ ਅਜ਼ ਤੁਫ਼ੈਲਸ਼*

*ਚੂ ਸ਼ਾਹਮ ਜਾਮਾ ਰੰਗੀਨ ਦਰ ਗੁਲੂ ਕਰਦ।*

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਚਲਾਇਆ ਹੋਲਾ ਮਹੱਲਾ ਸ਼ਕਤੀ ਨੂੰ ਪ੍ਰਗਟ ਕਰਨ ਅਤੇ ਅਣਖ ਦੇ ਅਨੁਭਵ ਦਾ ਅਨੋਖਾ ਢੰਗ ਹੈ। ਇਹ ਖਾਲਸਾ ਪੰਥ ਲਈ ਸਵੈਮਾਨ, ਖਾਲਸੇ ਦੇ ਬੋਲ-ਬਾਲੇ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਹੋਲਾ ਮਹੱਲਾ ਸਿੱਖਾਂ ਨੂੰ ਹਰ ਸਾਲ ਦ੍ਰਿੜ੍ਹ-ਵਿਸ਼ਵਾਸੀ, ਪ੍ਰਭੂ-ਭਗਤੀ ਤੇ ਉੱਚੇ-ਸੁੱਚੇ ਮਨੁੱਖੀ ਆਦਰਸ਼ਾਂ, ਜ਼ੁਲਮ, ਜਬਰ, ਨਾਸਤਿਕਤਾ ਤੇ ਭ੍ਰਿਸ਼ਟਾਚਾਰ ਵਿਰੁੱਧ ਜੂਝਣ ਲਈ ਨਵਾਂ ਜੋਸ਼ ਤੇ ਉਤਸ਼ਾਹ ਪ੍ਰਦਾਨ ਕਰਦਾ ਹੈ। ਇਹ ਪਵਿੱਤਰ ਤਿਉਹਾਰ ਸਾਨੂੰ ਪ੍ਰੇਰਨਾ ਦਿੰਦਾ ਹੈ ਕਿ ਹੱਕ ਮੰਗਿਆਂ ਪ੍ਰਾਪਤ ਨਹੀਂ ਹੁੰਦੇ ਸਗੋਂ ਸ਼ਕਤੀ ਤੇ ਜ਼ੋਰ ਨਾਲ ਹੀ ਪ੍ਰਾਪਤ ਕੀਤੇ ਜਾ ਸਕਦੇ ਹਨ। ਹਰ ਸਾਲ ਲੱਖਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਪ੍ਰਾਪਤ ਧਰਤੀ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਪਾਉਂਟਾ ਸਾਹਿਬ ਤੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਪੁੱਜ ਕੇ ਬੜੇ ਉਤਸ਼ਾਹ ਤੇ ਜੋਸ਼ ਨਾਲ ਇਹ ਪਵਿੱਤਰ ਤਿਉਹਾਰ ਮਨਾਉਂਦੀਆਂ ਹਨ। ਦੀਵਾਨ ਸਜਦੇ ਹਨ, ਨਿਹੰਗ ਸਿੰਘਾਂ ਦੇ ਜਥੇ ਤੇ ਖਾਲਸਾ ਪੰਥ ਦੀ ਫ਼ੌਜ ਦੇ ਹੋਰ ਦਸਤੇ ਰਲ-ਮਿਲ ਕੇ ਨਗਰ ਕੀਰਤਨ ਕੱਢਦੇ ਹਨ। ਘੋੜ ਸਵਾਰੀ ਤੇ ਗਤਕੇਬਾਜ਼ੀ ਦੇ ਜੰਗਜੂ ਕਰਤੱਵ ਦੇਖਣਯੋਗ ਹੁੰਦੇ ਹਨ। ਇਸ ਦੀ ਅਲੌਕਿਕ ਮਹਿਮਾ ਦਾ ਵਰਣਨ 'ਕਹਿਬੇ ਕਉ ਸੋਭਾ ਨਹੀ' ਅਨੁਸਾਰ ਕੇਵਲ ਕਥਨ ਕਰਨ ਨਾਲ ਹੀ ਨਹੀਂ ਸਗੋਂ ਅੱਖੀਂ ਦੇਖਣ ਨਾਲ ਪਤਾ ਲੱਗਦਾ ਹੈ। ਖਾਲਸਾ ਪੰਥ ਹੋਲੀ ਨਹੀਂ ਹੋਲਾ ਖੇਡਦਾ ਹੈ, ਮਹੱਲਾ ਕੱਢਦਾ ਹੈ। ਕਵੀ ਸੁਮੇਰ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ਾਂ ਨੂੰ ਇਸ ਤਰ੍ਹਾਂ ਲਿਖਦੇ ਹਨ:

*ਔਰਨ ਕੀ ਹੋਲੀ ਮਮ ਹੋਲਾ।*
*ਕਹਯੋ ਕ੍ਰਿਪਾਨਿਧ ਬਚਨ ਅਮੋਲਾ।* *(ਗੁਰ ਪਦ ਪ੍ਰੇਮ ਪ੍ਰਕਾਸ਼)*

ਅਜੋਕੇ ਸਮੇਂ ਵਿਚ ਨਵੀਂ ਪੀੜ੍ਹੀ ਸ਼ਾਨਾਂ-ਮੱਤੇ ਇਤਿਹਾਸ, ਗੌਰਵਮਈ ਵਿਰਸੇ, ਜੰਗਾਂ-ਯੁੱਧਾਂ ਵਿਚ ਸ਼ਕਤੀ ਦਾ ਪ੍ਰਦਰਸ਼ਨ ਤੇ ਬੀਰ-ਰਸੀ ਰਵਾਇਤਾਂ ਨੂੰ ਭੁੱਲਦੀ ਜਾ ਰਹੀ ਹੈ ਅਤੇ ਸ਼ਸਤਰਾਂ ਪ੍ਰਤੀ ਪਿਆਰ ਵੀ ਘਟਦਾ ਜਾ ਰਿਹਾ ਹੈ। ਆਪਣੇ ਵਿਰਸੇ ਪ੍ਰਤੀ ਜਾਗਰੂਕ ਕਰਨ ਲਈ ਖਾਲਸਾ ਪੰਥ ਦੀ ਨਿਆਰੀ ਹੋਂਦ ਨੂੰ ਦਰਸਾਉਂਦਾ ਇਹ ਕੌਮੀ ਤਿਉਹਾਰ ਪ੍ਰੇਰਨਾ-ਸ੍ਰੋਤ ਹੈ। ਸਿੱਖ-ਜਗਤ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਪਣੇ ਫ਼ਰਜ਼ਾਂ ਦੀ ਪੂਰਤੀ ਕਰਦਿਆਂ ਅੰਮ੍ਰਿਤ-ਸੰਚਾਰ ਤੇ ਸਿੱਖ ਵਿਰਸਾ ਸੰਭਾਲ ਲਹਿਰ ਵੱਡੇ ਪੱਧਰ 'ਤੇ ਚਲਾਈ ਜਾ ਰਹੀ ਹੈ ਜਿਸ ਨੂੰ ਸੰਗਤਾਂ ਵੱਲੋਂ ਬੜਾ ਵੱਡਾ ਹੁੰਗਾਰਾ ਮਿਲਿਆ ਹੈ। ਆਓ! ਹੋਲੇ ਮਹੱਲੇ ਦੇ ਇਸ ਇਤਿਹਾਸਕ ਮੌਕੇ 'ਤੇ ਇਸ ਲਹਿਰ ਨੂੰ ਹੋਰ ਪ੍ਰਚੰਡ ਕਰਨ ਲਈ ਪ੍ਰਣ ਕਰੀਏ।

■

# ਖਾਲਸਾਈ ਤਿਉਹਾਰ - ਹੋਲਾ ਮਹੱਲਾ

*-ਸ. ਦਲਜੀਤ ਸਿੰਘ**

ਸ੍ਰੀ ਅਕਾਲ ਪੁਰਖ ਨੂੰ ਜਦੋਂ ਧਰਤੀ 'ਤੇ ਤਰਸ ਆਇਆ ਤਾਂ ਉਸ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਆਪਣੀ ਨਿਰੰਕਾਰੀ ਤਾਕਤ ਨਾਲ ਮਾਲਾ-ਮਾਲ ਕਰ ਕੇ ਸਤਿ ਦੀ ਸਥਾਪਤੀ ਲਈ ਭੇਜਿਆ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਨਿਰੰਕਾਰੀ ਜੋਤ ਨੇ ਸਮੇਂ ਮੁਤਾਬਕ ਚੋਲੇ ਬਦਲ ਕੇ ਸੰਸਾਰ ਦੀ ਅਗਵਾਈ ਕੀਤੀ। ਇਸ ਦੇ ਪਿੱਛੇ ਜੋ ਰਾਜ਼ (ਰਹੱਸ) ਮਹਿਸੂਸ ਹੁੰਦਾ ਹੈ ਉਹ ਇਹ ਹੈ ਕਿ ਮਨੁੱਖੀ ਮਾਨਸਿਕਤਾ ਅਤੇ ਵਿਹਾਰ ਵਿਚ ਤਬਦੀਲੀ ਕਿਤੇ ਗ਼ਲਤ ਪਾਸੇ ਨਾ ਤੁਰ ਪਵੇ ਉਸ ਨੂੰ ਆਪਣੀ ਮੰਜ਼ਲ ਦਾ ਨਿਸ਼ਾਨ ਜ਼ਰੂਰ ਨਜ਼ਰ ਆਉਂਦਾ ਰਹੇ। ਭਾਵ ਉਸ ਦੀ ਚੇਤਨਾ ਵਿਚ ਆਪਣੇ ਸਿਖਰੀ ਪੜਾਅ ਦਾ ਖਿਆਲ ਬਣਿਆ ਰਹੇ। ਇਸ ਵਿਚ ਕੋਈ ਦੋ-ਖਿਆਲੀ ਨਹੀਂ ਕਿ ਗੁਰੂ ਸਾਹਿਬ ਧਰਤੀ ਨੂੰ ਪੂਰਨ ਮਨੁੱਖ ਦੀ ਦਾਤ ਦੇਣ ਲਈ ਸਿਲਸਿਲੇਵਾਰ ਚੋਲੇ ਵੀ ਬਦਲਦੇ ਰਹੇ ਅਤੇ ਆਪਣੇ ਅਕਾਲ ਪੁਰਖੀ ਸਿਧਾਂਤ ਨੂੰ ਵੀ ਅੱਗੇ ਤੋਰਦੇ ਰਹੇ। ਸਮਾਂ ਆਉਣ 'ਤੇ ਪਰਮਾਤਮਾ ਦੀ ਮਰਜ਼ੀ ਅਤੇ ਮੌਜ ਨੂੰ ਖਾਲਸੇ ਦੇ ਰੂਪ ਵਿਚ ਪ੍ਰਗਟ ਕਰ ਕੇ ਸਾਹਿਬ-ਏ-ਕਮਾਲ ਨੇ ਧਰਤੀ ਨੂੰ ਪੂਰਨ ਪੁਰਖਾਂ ਦੀ ਬਾਦਸ਼ਾਹਤ ਨਾਲ ਨਿਵਾਜਿਆ। ਇਹ ਖਾਲਸ ਪੁਰਖ ਉਹ ਨੇ ਜਿਨ੍ਹਾਂ ਸਮਾਜ ਨੂੰ ਅਧਿਆਤਮਿਕ, ਸਮਾਜਿਕ, ਰਾਜਨੀਤਿਕ ਕ੍ਰਾਂਤੀ ਰਾਹੀਂ ਨਵੀਂ ਸੇਧ ਪ੍ਰਦਾਨ ਕਰਨਾ ਹੈ। ਖਾਲਸੇ ਦੀ ਹੋਂਦ ਪ੍ਰਗਟ ਹੋਣ ਤੋਂ ਪਹਿਲਾਂ ਧਰਤੀ' ਤੇ ਜਿਹੜੀਆਂ ਧਾਰਾਵਾਂ ਲੋਕਾਂ ਨੂੰ ਪ੍ਰਭਾਵਿਤ ਕਰਦੀਆਂ ਨੇ ਉਹ ਮਨੁੱਖ ਨੂੰ ਬਾਹਰੀ ਅਤੇ ਅੰਦਰ ਦੇ ਤਲ 'ਤੇ ਵੰਡ ਕੇ ਵੇਖਦੀਆਂ ਹਨ, ਸੰਸਾਰ ਅਤੇ ਨਿਰੰਕਾਰ ਵਿਚ ਫਰਕ ਦਰਸਾਉਂਦੀਆਂ ਹਨ। ਗੁਰੂ ਸਾਹਿਬ ਇਸ ਦੋਫਾੜੀ ਜ਼ਿੰਦਗੀ ਨੂੰ ਇਕ ਚੜ੍ਹਦੀ ਕਲਾ ਵਾਲੀ ਨੁਹਾਰ ਬਖਸ਼ ਕੇ ਨਵੀਂ ਚੇਤਨਾ ਦਿੰਦੇ ਹਨ। ਮਨੁੱਖ ਨੇ ਜਿਹੜੀ ਕਾਰਗੁਜ਼ਾਰੀ ਧਰਤੀ 'ਤੇ ਰਹਿੰਦਿਆਂ ਕਰਨੀ ਹੈ ਉਸ ਨੂੰ ਨਿਰੰਕਾਰ ਨਾਲੋਂ ਵੱਖ ਕਰ ਕੇ ਵੇਖਣਾ ਤਰਸਯੋਗ ਹੈ।

ਖਾਲਸਾ ਪਰਮਾਤਮਾ ਦੀ ਮੌਜ ਦਾ ਸਾਕਾਰ ਰੂਪ ਹੈ ਜਿਸ ਨੂੰ ਸੁਹਜ ਅਤੇ ਸਾਜ਼ ਦਸਵੇਂ ਪਾਤਸ਼ਾਹ ਜੀ ਨੇ ਅਕਾਲ ਪੁਰਖ ਦੇ ਹੁਕਮ ਅਨੁਸਾਰ ਬਖਸ਼ੀ ਹੈ। ਇਸ ਲਈ ਇਸ ਦੀ ਹਰ ਕ੍ਰਿਆਤਮਿਕ ਗਤੀਵਿਧੀ ਚੜ੍ਹਦੀ ਕਲਾ ਅਤੇ ਰੂਹਾਨੀਅਤ ਵਿਚ ਭਿੱਜੀ ਪੇਸ਼ ਹੁੰਦੀ ਹੈ। ਦਸਵੇਂ ਪਾਤਸ਼ਾਹ ਜੀ ਨੇ ਖਾਲਸੇ ਨੂੰ ਮੇਲਿਆਂ, ਇਕੱਠਾਂ ਵਿਚ ਮੌਜ ਮਸਤੀ ਜਾਂ ਵਕਤ ਗੁਜ਼ਾਰੀ ਲਈ ਇਕੱਤਰ ਹੋਣ ਦੀ ਪ੍ਰੇਰਨਾ ਨਹੀਂ ਦਿੱਤੀ ਬਲਕਿ ਇਨ੍ਹਾਂ ਇਕੱਠਾਂ ਨੂੰ ਸਤਿਸੰਗਤ ਦੀ ਰੂਹਾਨੀਅਤ ਨਾਲ ਰੂਹ ਦੀ ਚੜ੍ਹਦੀ ਕਲਾ ਅਤੇ ਆਨੰਦ ਦੇ

** ਲੈਕਚਰਾਰ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੭੮੩-੭੧੩੪੫*

ਸੋਮੇ ਵਜੋਂ ਸਥਾਪਤ ਕੀਤਾ ਹੈ। ਗੁਰੂ ਖਾਲਸੇ ਦੇ ਪੁਰਬ, ਤਿਉਹਾਰ, ਯਾਦਗਾਰੀ ਸਾਕੇ, ਖਾਲਸਾ ਪੰਥ ਨੂੰ ਨਵੀਂ ਚੇਤਨਾ ਅਤੇ ਰੱਬੀ ਸਰੂਰ ਨਾਲ ਭਰਦੇ ਹਨ। ਉਹ ਆਪਣੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਜੁੜ ਕੇ ਰੱਬੀ ਗੁਣਾਂ ਨਾਲ ਸਾਂਝ ਪਾਉਣ ਲਈ ਤਾਂਘ ਲੈ ਕੇ ਉਤਸ਼ਾਹਿਤ ਨਜ਼ਰ ਆਉਂਦੇ ਹਨ। ਦੁਨਿਆਵੀ ਤੌਰ ’ਤੇ ਸਿਰਫ਼ ਮਨੋਰੰਜਨ ਲਈ ਚੱਲੀ ਆ ਰਹੀ ਪਰੰਪਰਾ ਨੂੰ ਇਕ ਖਾਸ ਨਜ਼ਰੀਏ ਅਤੇ ਹੁਲਾਸ ਨਾਲ ਸਿਰਫ਼ ਭਰਦੇ ਹੀ ਨਹੀਂ ਬਲਕਿ ਉਸ ਦੇ ਰੂਹਾਨੀ ਰਹੱਸ ਨੂੰ ਪ੍ਰਗਟ ਕਰਦੇ ਹਨ।

ਹੋਲਾ ਮਹੱਲਾ ਖਾਲਸੇ ਦਾ ਬੜੀ ਚੜ੍ਹਦੀ ਕਲਾ ਦਾ ਪੁਰਬ ਹੈ ਜੋ ਬਸੰਤ ਰੁੱਤ ਵਿਚ ਹੋਲੀ ਤੋਂ ਅਗਲੇ ਦਿਨ ਅਨੰਦਪੁਰ ਸਾਹਿਬ ਵਿਖੇ ਮਨਾਇਆ ਜਾਂਦਾ ਹੈ। ਡਾ. ਰਤਨ ਸਿੰਘ (ਜੱਗੀ) ਅਨੁਸਾਰ ਪਹਿਲਾਂ ਇਹ ਸੱਤ-ਦਿਨਾ ਸਮਾਗਮ ਸੀ, ਜਿਸ ਵਿਚ ਦੀਵਾਨ ਸਜਦੇ, ਕਥਾ ਕੀਰਤਨ ਹੁੰਦਾ, ਵਾਰਾਂ ਗਾਈਆਂ ਜਾਂਦੀਆਂ, ਅਨੇਕ ਤਰ੍ਹਾਂ ਦੀਆਂ ਫੌਜੀ ਕਵਾਇਦਾਂ ਜਾਂ ਮਸ਼ਕਾਂ ਹੁੰਦੀਆਂ। ਹਰ ਪਾਸੇ ਚੜ੍ਹਦੀ ਕਲਾ ਦਾ ਮਾਹੌਲ ਬਣਿਆ ਰਹਿੰਦਾ। ਇਨ੍ਹਾਂ ਸਾਰੀਆਂ ਕਾਰਵਾਈਆਂ ਵਿਚ ਗੁਰੂ ਸਾਹਿਬ ਰੁਚੀ-ਪੂਰਵਕ ਸ਼ਾਮਲ ਹੁੰਦੇ ਅਤੇ ਸਿੱਖਾਂ ਦਾ ਉਤਸ਼ਾਹ ਵਧਾਉਂਦੇ। ਹੁਣ ਇਹ ਤਿੰਨ ਦਿਨਾਂ ਦਾ ਤਿਉਹਾਰ ਬਣ ਗਿਆ ਹੈ ਜੋ ਹੋਲੀ ਤੋਂ ਇਕ ਦਿਨ ਪਹਿਲਾਂ ਅਤੇ ਇਕ ਦਿਨ ਬਾਅਦ (ਫੱਗਣ ਸੁਦੀ ਚੌਦਾਂ ਤੋਂ ਚੇਤਰ ਵਦੀ ਇਕ ਤਕ) ਵਿਸ਼ੇਸ਼ ਤੌਰ ’ਤੇ ਮਨਾਇਆ ਜਾਂਦਾ ਹੈ।[੧] ਇਸ ਤਿਉਹਾਰ ਦੀ ਸ਼ੁਰੂਆਤ ਕਲਗੀਧਰ ਪਾਤਸ਼ਾਹ ਜੀ ਨੇ ਹੋਲਗੜ੍ਹ ਕਿਲ੍ਹੇ ’ਤੇ ਦੀਵਾਨ ਲਗਾ ਕੇ ਸੰਮਤ ੧੭੫੭ ਚੇਤ ਵਦੀ ੧ ਨੂੰ ਕੀਤੀ। ਇਸ ਨੂੰ ਹੋਲਾ ਮਹੱਲਾ ਨਾਮ ਦਿੱਤਾ।[੨]

ਹੋਲਾ ਮਹੱਲਾ ਦੇ ਅਰਥ ਕਰਦਿਆਂ ਭਾਈ ਕਾਨ੍ਹ ਸਿੰਘ ਨਾਭਾ ਇਸ ਨੂੰ ਹਮਲਾ ਅਤੇ ਜਾਯ ਹਮਲਾ ਕਹਿੰਦੇ ਹਨ। ਉਨ੍ਹਾਂ ਅਨੁਸਾਰ ‘ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸੇ ਨੂੰ ਸ਼ਸਤਰ ਅਤੇ ਯੁੱਧ ਵਿੱਦਿਆ ਵਿਚ ਨਿਪੁੰਨ ਕਰਨ ਲਈ ਇਹ ਰੀਤ ਚਲਾਈ ਸੀ। ਦੋ ਦਲ ਬਣਾ ਕੇ ਪ੍ਰਧਾਨ ਸਿੰਘਾਂ ਦੀ ਅਗਵਾਈ ਹੇਠ ਇਕ ਖਾਸ ਸਥਾਨ ’ਤੇ ਕਬਜ਼ਾ ਕਰਨ ਲਈ ਹਮਲਾ ਕਰਨਾ। ਕਲਗੀਧਰ ਪਾਤਸ਼ਾਹ ਆਪ ਇਸ ਮਸਨੂਈ ਜੰਗ ਦਾ ਕਰਤਬ ਦੇਖਦੇ ਅਤੇ ਦੋਹਾਂ ਦਲਾਂ ਨੂੰ ਸ਼ੁਭ ਸਿਖਿਆ ਦਿੰਦੇ ਸੀ, ਅਰ ਜੋ ਦਲ ਕਾਮਯਾਬ ਹੁੰਦਾ ਉਸ ਨੂੰ ਦੀਵਾਨ ਵਿਚ ਸਿਰੋਪੇ ਬਖਸ਼ਦੇ ਸਨ।[੩]

ਹੋਲਾ ਮਹੱਲਾ ਭਾਵੇਂ ਤਿਉਹਾਰ ਵਾਂਗੂੰ ਮਨੋਰੰਜਨ ਦ੍ਰਿਸ਼ਾਂ ਜਾਂ ਰੁਝੇਵਿਆਂ ਪ੍ਰਤੀ ਸੰਕੇਤ ਕਰਦਾ ਪ੍ਰਤੀਤ ਹੁੰਦਾ ਹੈ ਪਰ ਇਸ ਦਾ ਅਸਲ ਰੂਪ ਗਹਿਰੀ ਸਿਆਣਪ ਅਤੇ ਦੂਰਅੰਦੇਸ਼ੀ ਦੀ ਸੂਖਮ ਸੂਝ ਦਾ ਪ੍ਰਗਟਾਵਾ ਕਰਦਾ ਹੈ। ਗੁਰੂ ਸਾਹਿਬ ਖਾਲਸੇ ਲਈ ਆਮ ਦੁਨਿਆਵੀ ਧਰਾਤਲ ਦੀ ਸਥੂਲ ਵੰਨ-ਸੁਵੰਨਤਾ ਅਤੇ ਮਨਪ੍ਰਚਾਵੇ ਵਾਲੀ ਪਰੰਪਰਾਗਤ ਰੀਤ ਨੂੰ ਨਵੇਂ ਵਿਕਾਸਮਈ ਅਤੇ ਵਿਸਮਾਦਮਈ ਮਾਹੌਲ ਵਿਚ ਸਿਰਜ ਕੇ ਇਸ ਨੂੰ ਮਨੁੱਖਤਾ ਦਾ ਨਿਰਭਉ ਅਤੇ ਨਿਰਵੈਰ ਬਾਦਸ਼ਾਹ ਬਣਾਉਣਾ ਚਾਹੁੰਦੇ ਹਨ। ਇਹ ਉਹ

ਚੇਤੰਨ ਤਾਬਿਆਦਾਰ ਹੋਣਗੇ ਜਿਹੜੇ ਬਾਹਰੀ ਰਸਾਂ-ਕਸਾਂ ਤੋਂ ਉੱਪਰ ਉੱਠ ਕੇ ਨਵੀਆਂ ਪੈੜਾਂ ਪਾ, ਸੰਸਾਰ ਦੀ ਅਗਵਾਈ ਕਰਨਗੇ। ਹੋਲਾ ਮਹੱਲਾ ਕੋਈ ਮਨਪ੍ਰਚਾਵੇ ਵਾਲਾ ਮੇਲਾ ਨਹੀਂ, ਇਸ ਪਿੱਛੇ ਗੁਰੂ ਪਾਤਸ਼ਾਹ ਜੀ ਦੀ ਜੋ ਸੋਚ ਸੀ ਉਸ ਬਾਰੇ ਆਪਣੇ ਵਿਚਾਰ ਪ੍ਰਗਟਾਉਂਦੇ ਹੋਏ ਡਾ. ਰਤਨ ਸਿੰਘ ਜੱਗੀ ਕਹਿੰਦੇ ਹਨ "ਇਹ ਅਸਲ ਵਿਚ, ਸਿੱਖ ਸੈਨਿਕਾਂ ਨੂੰ ਅਭਿਆਸ ਕਰਾਉਣ ਲਈ ਇਕ ਬਣਾਵਟੀ ਯੁੱਧ ਹੁੰਦਾ ਸੀ। ਸੈਨਿਕਾਂ ਨੂੰ ਦੋ ਦਲਾਂ ਵਿਚ ਵੰਡ ਕੇ ਇਕ ਦਲ ਨੂੰ ਸਫ਼ੈਦ ਅਤੇ ਦੂਜੇ ਨੂੰ ਕੇਸਰੀ ਬਸਤਰ ਪਾਉਣ ਲਈ ਕਿਹਾ ਜਾਂਦਾ ਸੀ। ਬਣਾਵਟੀ ਜੰਗ ਦੇ ਵੀ ਕਈ ਰੂਪ ਹੁੰਦੇ ਸਨ। ਮੁੱਖ ਤੌਰ 'ਤੇ ਦੋਹਾਂ ਦਲਾਂ ਨੂੰ ਲੋਹਗੜ੍ਹ ਉੱਤੇ ਕਬਜ਼ਾ ਕਰਨ ਲਈ ਪ੍ਰੇਰਿਆ ਜਾਂਦਾ ਸੀ। ਜੋ ਦਲ ਪਹਿਲਾਂ ਕਬਜ਼ਾ ਕਰਦਾ ਉਸ ਨੂੰ ਇਨਾਮ ਅਤੇ ਸਿਰੋਪੇ ਦਿੱਤੇ ਜਾਂਦੇ ਜਾਂ ਫਿਰ ਇਕ ਦਲ ਨੂੰ ਲੋਹਗੜ੍ਹ ਉੱਤੇ ਕਾਬਜ਼ ਦੱਸਿਆ ਜਾਂਦਾ ਅਤੇ ਦੂਜੇ ਦਲ ਵਾਲੇ ਕਾਬਜ਼ ਦਲ ਤੋਂ ਕਿਲ੍ਹਾ ਖੋਹਣ ਦਾ ਉੱਦਮ ਕਰਦੇ। ਜਿੱਤਣ ਵਾਲੇ ਦਲ ਨੂੰ ਖ਼ੂਬ ਇਨਾਮ ਦਿੱਤੇ ਜਾਂਦੇ।[੪]

ਗੁਰੂ ਪਾਤਸ਼ਾਹ ਜੀ ਨੇ ਖਾਲਸੇ ਨੂੰ ਜਿਸ ਅਮੀਰੀ ਨਾਲ ਭਰਿਆ ਹੈ ਉਸ ਦੀ ਤੁਲਨਾਤਮ ਵੰਨਗੀ ਲੱਭਣੀ ਬਹੁਤ ਮੁਸ਼ਕਿਲ ਹੈ। ਇਸ ਬਾਰੇ ਵਿਚਾਰ ਦਾ ਕਾਰਨ ਬੜਾ ਸਪਸ਼ਟ ਹੈ ਖਾਲਸਾ ਪਰਮਾਤਮਾ ਦੀ ਮੌਜ 'ਚੋਂ ਪਰਮਾਤਮਾ ਰਾਹੀਂ ਪ੍ਰਗਟ ਹੋਇਆ ਪ੍ਰਤੱਖ ਪਰਮਾਤਮਾ ਹੀ ਹੈ। ਰੱਬੀ ਰਹਿਮਤਾਂ ਦਾ ਪਾਤਰ ਰੂਹਾਨੀ ਜ਼ਿੰਦਾਦਿਲੀ ਨਾਲ, ਇਕਰਸ, ਹੁਕਮ ਦੀ ਤਾਮੀਰ ਕਰਨ ਵਾਲਾ, ਬੇਪਰਵਾਹ, ਆਸ਼ਕ, ਆਪਣੇ ਮਹਿਬੂਬ ਲਈ ਬੇਹੱਦ ਪ੍ਰੇਮ ਰਸ ਨਾਲ ਭਰਿਆ, ਚੜ੍ਹਦੀ ਕਲਾ ਵਿਚ ਵਿਚਰਨ ਵਾਲਾ ਖਾਲਸਾ ਜਦੋਂ ਦੁਨਿਆਵੀ ਧਰਾਤਲ 'ਤੇ ਕੋਈ ਪੁਰਬ ਮਨਾਉਂਦਾ ਹੈ ਤਾਂ ਉਹ ਆਪਣੀ ਵੱਖਰੀ ਪਛਾਣ ਸਥਾਪਤ ਕਰਦਾ ਹੈ। ਗੁਰੂ ਦਸਮ ਪਾਤਸ਼ਾਹ ਜੀ ਖਾਲਸੇ ਨੂੰ ਸ਼ਸਤਰਾਂ ਦੇ ਅਤੇ ਤਿਉਹਾਰ-ਅਭਿਆਸ ਦੇ ਅਵਸਰਾਂ ਦੇ ਰੂਪ ਵਿਚ ਬਖਸ਼ਦੇ ਹਨ। ਉਨ੍ਹਾਂ ਦਾ ਮਕਸਦ ਸਿੱਖ ਨੂੰ ਹਰ ਪਲ ਚੇਤੰਨ ਰੱਖਣ ਦਾ ਹੈ। ਉਹ ਚੇਤਨਾ ਸੰਸਾਰ ਅਤੇ ਨਿਰੰਕਾਰ ਦੋਵਾਂ ਪ੍ਰਤੀ ਬਰਾਬਰ ਬਣੀ ਰਹਿਣੀ ਚਾਹੀਦੀ ਹੈ। ਇਸ ਕਰਕੇ ਹੀ ਸਾਹਿਬ ਨੇ ਮਿਥਿਹਾਸਕ ਹੋਲੀ ਨੂੰ ਇਤਿਹਾਸਕ ਹੋਲੇ ਮਹੱਲੇ ਦੇ ਰੂਪ ਵਿਚ ਮਨਾਉਣ ਦੀ ਨਵੀਂ ਪੈੜ ਪਾਈ।

ਇਤਿਹਾਸਕ ਪ੍ਰਮਾਣਾਂ ਰਾਹੀਂ ਬੜੇ ਸਪਸ਼ਟ ਤੌਰ 'ਤੇ ਸਿੰਘਾਂ ਦੀ ਨਿਵੇਕਲੀ ਅਤੇ ਹੈਰਾਨ ਕਰਨ ਵਾਲੀ ਸ਼ਖਸੀਅਤ ਉਸਾਰੀ ਸਾਹਮਣੇ ਆਉਂਦੀ ਹੈ। ਇਹੀ ਗੁਰੂ ਦੀ ਬਖਸ਼ਿਸ਼ ਅਤੇ ਪਰਮਾਤਮਾ ਦੀ ਮੌਜ ਨਾਲ ਸਿਰਜੇ ਨਵੀਨ ਖਾਲਸਾਈ ਪੁਰਖਾਂ ਦੀ ਗਵਾਹੀ ਬਣਦੀ ਹੈ। ਵੱਡੇ-ਵੱਡੇ ਖੱਬੀ ਖਾਨ ਅਖਵਾਉਣ ਵਾਲੇ ਬਾਦਸ਼ਾਹਾਂ ਦੀ ਮਾਨਸਿਕ ਪੀੜਾ ਇਸ ਦੀ ਗਵਾਹੀ ਬਣ ਕੇ ਪੇਸ਼ ਹੁੰਦੀ ਹੈ।... ਮੇਰਾ ਨਾਉ ਨਾਦਰ ਜ਼ਾਲਮ ਹੈ, ਮੈਂ ਬੜੇ-ਬੜੇ ਰਾਖਸ਼ ਸਿੱਧੇ ਕਰ ਛੱਡੇ ਹਨ, ਮੇਰੀ ਬੱਬਰ ਸ਼ੇਰ ਦੀ ਦਾੜ੍ਹ ਵਿੱਚੋਂ ਮਾਸ ਲੈਣ ਵਾਲੇ ਉਹ ਕੌਣ ਹਨ?[੫] ਕਿਸੇ ਤਾਕਤਵਰ ਬਾਦਸ਼ਾਹ ਦੀ ਦਹਿਸ਼ਤ ਦੇ ਬਾਵਜੂਦ ਉਸ ਦੇ ਗਿਰੇਵਾਨ ਨੂੰ ਹੱਥ ਪਾਉਣ ਵਾਲਾ ਹੌਸਲਾ ਰੱਖਣ ਵਾਲੇ ਕਿੰਨੇ ਰੂਹਸਾਰ ਹੋਣਗੇ ਇਸ ਦਾ

ਅੰਦਾਜ਼ਾ ਸਹਿਜੇ ਹੀ ਲਾਇਆ ਜਾ ਸਕਦਾ ਹੈ।... ਜਹਾਂ ਪਨਾਹ ਏਹ ਇਕ ਅਜਬ ਢੰਗ ਦਾ ਸਿੰਘ ਨਾਮ ਖਾਲਸਾ ਪੰਥ ਹੈ। ਇਨ੍ਹਾਂ ਸਿੰਘਾਂ ਦਾ ਪਿੰਡ, ਦੇਸ, ਘਰ-ਘਾਟ, ਕਿਲ੍ਹਾ, ਕੋਟ ਕੋਈ ਨਹੀਂ। ਬਰਸਾਤ ਦੀਆਂ ਖੁੰਬਾਂ ਵਾਂਗੂੰ ਆਪਣੇ ਆਪ ਕਿਧਰੋਂ ਨਿਕਲ ਕੇ ਪਲੇ-ਪਲਾਏ ਇਸ ਮਜ਼ਬ ਵਿਚ ਆ ਰਲਦੇ ਹਨ, ਇਹ ਤਾਂ ਖੁਦਾਈ ਚਸ਼ਮਾ ਸਮਝੋ।[੬] ਖਾਲਸੇ ਦਾ ਹਰ ਪੁੱਟਿਆ ਕਦਮ ਕੋਈ ਰੱਬੀ ਅਦਬ ਧਰਤੀ 'ਤੇ ਪੇਸ਼ ਕਰ ਰਿਹਾ ਹੁੰਦਾ ਹੈ। ਜ਼ਾਲਮ ਦੀ ਆਪਣੀ ਰੂਹ ਉਸ ਦੀ ਜ਼ੁਬਾਨ ਰਾਹੀਂ ਇਸ ਦੀ ਗਵਾਹੀ ਆਪ ਭਰਦੀ ਹੈ।... ਜਿਸ ਤਰ੍ਹਾਂ ਅਸੀਂ ਹਿੰਦੂਆਂ ਨੂੰ ਮਾਰਨਾ ਸਵਾਬ ਸਮਝਦੇ ਹਾਂ, ਏਸੇ ਤਰ੍ਹਾਂ ਇਹ ਜ਼ੁਲਮ ਦਾ ਨਾਸ਼ ਕਰਨਾ ਆਪਣਾ ਧਰਮ ਸਮਝਦੇ ਹਨ।[੭] ਖਾਲਸੇ ਦੇ ਪੁਰਬ ਆਪਣੇ ਆਪ ਵਿਚ ਸਿਰਫ਼ ਮਨੋਰੰਜਨ ਨਹੀਂ ਬਲਕਿ ਉਹ ਧਰਤੀ ਦੇ ਵਾਸੀ ਮਨੁੱਖਾਂ ਨੂੰ ਰੱਬੀ ਹੁਕਮ ਅਤੇ ਆਪਣੇ ਕਰਤੱਵਾਂ ਪ੍ਰਤੀ ਚੇਤੰਨ ਰਹਿਣ ਦੀ ਪ੍ਰੇਰਨਾਦਾਇਕ ਖੁਰਾਕ ਹਨ।

ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਪਰਮਾਤਮਾ ਆਪਣੇ ਕਿਸੇ ਖਾਸ ਅਸੂਲ ਨੂੰ ਬੜੀ ਸੰਜੀਦਗੀ ਨਾਲ ਗੁਰੂ ਸਾਹਿਬ ਰਾਹੀਂ ਧਰਤੀ 'ਤੇ ਪ੍ਰਗਟ ਕਰ ਰਿਹਾ ਹੈ। ਧਰਤੀ ਇਬਾਦਤੀ ਅਦਬ ਵਿਚ ਪ੍ਰਭੂ ਤੇ ਇਹ ਚੋਜ, ਚੋਜੀ ਪ੍ਰੀਤਮ ਰਾਹੀਂ ਆਪਣੇ ਵਿਹੜੇ ਵਾਪਰਦੇ ਵੇਖ ਕੇ ਵਿਸਮਾਦਿਤ ਹੁੰਦੀ ਹੈ। ਬਨਸਪਤੀ, ਚੰਨ, ਸੂਰਜ, ਤਾਰੇ, ਪਹਾੜ, ਪੰਛੀ ਸਭ ਇਸ ਵਿਸਮਾਦੀ ਵਰਤਾਰੇ ਨਾਲ ਪ੍ਰਭਾਵਿਤ ਹੋਏ ਪ੍ਰਤੀਤ ਹੁੰਦੇ ਹਨ। ਬਸੰਤ ਦੇ ਆਗਮਨ ਨਾਲ ਬਨਸਪਤੀ ਮਉਲ ਉਠੀ, ਮਨ ਮਉਲਿਆ, ਸਾਰਾ ਬ੍ਰਹਿਮੰਡ ਹੀ ਆਨੰਦਿਤ ਅਤੇ ਖਿੜਿਆ ਦਿੱਸ ਆਉਂਦਾ ਹੈ। ਮਨੁੱਖੀ ਸੁਭਾਅ ਮਚਲਦਾ ਆਪਣੇ ਆਪ ਨੂੰ ਕਿਸੇ ਰੰਗ ਵਿਚ ਰੰਙਣ ਲਈ ਲਲਚਾਉਂਦਾ ਆਪਣੀ ਸੌੜੀ ਸਮਝ ਕਰਕੇ ਬਾਹਰੀ ਸ਼ੋਖ ਰੰਗਾਂ ਵਿਚ ਆਪਾ ਰੰਗ ਕੇ ਆਪਣੇ ਅੰਦਰੂਨੀ ਭਾਵ ਪ੍ਰਗਟ ਕਰਦਾ ਝੂਮਰ ਪਾਉਂਦਾ ਹੈ। ਕਲਗੀਆਂ ਵਾਲੇ ਪਾਤਸ਼ਾਹ ਬਸੰਤ ਦੀ ਇਸ ਕੁਦਰਤੀ ਸੁਹੱਪਣ ਵਾਲੀ ਰੁੱਤ ਵਿਚ ਖਾਲਸੇ ਦੇ ਮਾਨਸਿਕ ਉਮਾਹ ਨੂੰ ਰੱਬੀ ਬਾਣੀ ਦੀ ਰੂਹਾਨੀਅਤ ਵਿਚ ਰੰਙਣ ਦੇ ਨਾਲ-ਨਾਲ ਵੀਰ ਰਸੀ ਜਲਾਲ ਨਾਲ ਰੰਗੀਚ ਜਾਣ ਦੀ ਪ੍ਰੇਰਨਾ ਨਾਲ ਭਰਦੇ ਹਨ।

ਸਮੇਂ ਦੇ ਗੁਜ਼ਰਨ ਨਾਲ ਧਰਤੀ 'ਤੇ ਸਥਾਪਤ ਮਰਿਆਦਾਵਾਂ ਵਿਚ ਸੁਭਾਵਿਕ ਪਰਿਵਰਤਨ ਆਉਂਦਾ ਹੈ। ਉਸ ਨਾਲ ਕਈ ਵਾਰ ਅਸਲ ਧੁੰਧਲਾ ਜਾਂਦਾ ਹੈ ਤੇ ਨਕਲ ਆਪਣਾ ਨਵਾਂ ਰੂਪ ਨਵੇਂ ਤਰੀਕੇ ਨਾਲ ਪੇਸ਼ ਕਰਦੀ ਹੈ। ਚੇਤੰਨ ਕੌਮਾਂ ਨੂੰ ਆਪਣੇ ਵਿਰਸੇ ਪ੍ਰਤੀ ਵਫਾਦਾਰੀ ਵਾਸਤੇ ਨਕਲ ਤੋਂ ਸਾਵਧਾਨੀ ਲਾਜ਼ਮੀ ਹੈ। ਖਾਲਸਾ ਪੰਥ ਨੂੰ ਮੌਜੂਦਾ ਸਮੇਂ ਵਿਚ ਬੜੀ ਜਾਗਰਤੀ ਨਾਲ ਗੁਰਪੁਰਬ ਅਤੇ ਤਿਉਹਾਰ ਮਨਾਉਣ ਦਾ ਉੱਦਮ ਜਾਰੀ ਰੱਖਣਾ ਚਾਹੀਦਾ ਹੈ। ਗੁਰੂ ਸਾਹਿਬ ਦੀ ਬਖਸ਼ੀ ਖਾਲਿਸ ਰਹਿਨੁਮਾਈ ਨੂੰ ਖਾਲਿਸ ਰੂਪ ਵਿਚ ਹੀ ਕ੍ਰਿਆਤਮਿਕਤਾ ਦੇਣੀ ਚਾਹੀਦੀ ਹੈ। ਇਸ ਵਿੱਚੋਂ ਰੂਹਾਨੀਅਤ ਅਤੇ ਦਾਨਿਸ਼ਪੁਣਾ ਝਲਕਣਾ ਲਾਜ਼ਮੀ ਹੈ। ਖਾਲਸੇ ਨੇ ਰੱਬੀ ਸਰੂਰ ਵਿਚ ਰੰਗੀਜ ਕੇ ਸੂਰਬੀਰਤਾ ਹਾਸਲ ਕਰਨੀ ਹੈ ਅਤੇ ਆਪਣੀ ਤਾਕਤ ਨੂੰ ਸਰਬੱਤ ਦੇ ਭਲੇ ਲਈ ਖਰਚਣਾ ਆਪਣਾ ਪਰਮ ਉਦੇਸ਼ ਸਮਝਣਾ ਹੈ।

*(ਬਾਕੀ ਸਫ਼ਾ ੨੧ 'ਤੇ)*

# ਬਾਰਹਮਾਂਹ ਰਾਗ ਤੁਖਾਰੀ : ਇਕ ਸਰਵੇਖਣ

*-ਡਾ. ਸਿਮਰਜੀਤ ਸਿੰਘ**

ਬਾਰਹਮਾਂਹ ਰਾਗ ਤੁਖਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਮਹਾਨ ਰਚਨਾ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰ: ੧੧੦੭ ਤੋਂ ੧੧੦੯ ਤਕ ਦਰਜ ਹੈ। ਬਾਰਹਮਾਂਹ ਰਾਗ ਤੁਖਾਰੀ ਦਾ ਉਚਾਰਨ ਅਤੇ ਗਾਇਨ ਇਕ ਅਗੰਮੀ ਰਸ ਉਤਪੰਨ ਕਰਦਾ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਤਿਭਾ, ਭਗਤੀ, ਬਿਰਹਾ ਅਤੇ ਰਾਗ ਤੁਖਾਰੀ ਦੀ ਬਣਤਕ ਅਤੇ ਸ਼ਬਦਾਰਸ ਬਿਲਕੁਲ ਨਿਵੇਕਲਾਪਨ ਉਤਮ ਵਿਚਾਰ ਅਤੇ ਅਗੰਮੀ ਰਸ ਉਤਪੰਨ ਕਰਦੇ ਹਨ।

ਰਾਗ ਤੁਖਾਰੀ ਬਾਰਹਮਾਂਹ ਦੇ Theme ਵਿਚ ਇਕ ਅਜੀਬ ਵਿਲੱਖਣਤਾ ਹੈ ਅਤੇ ਵੈਰਾਗਮਈ ਜੀਵਨ, ਸੰਸਾਰ ਦੀ ਅਸਲੀਅਤ ਅਤੇ ਅਸਥਿਰਤਾ ਬਿਆਨ ਕਰਦੇ ਹੋਏ ਇਕ ਅਗੰਮੀ ਰਸ ਉਤਪੰਨ ਕਰਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਤਮਾ ਨੂੰ ਸੰਬੋਧਨ ਕਰਦੇ ਹੋਏ ਇਹ ਦੱਸਣਾ ਚਾਹੁੰਦੇ ਹਨ ਕਿ ਹਰ ਵਿਅਕਤੀ ਨੂੰ ਆਪਣੇ Pre-ordanied Writ (ਪੂਰਵਲੇ ਕਰਮਾਂ ਅਨੁਸਾਰ) ਇਸ ਜੀਵਨ ਵਿਚ ਦੁੱਖ ਅਤੇ ਸੁਖ ਸਹਾਰਨਾ ਪੈਂਦਾ ਹੈ ਅਤੇ ਪਰਮਾਤਮਾ ਜੋ ਕੁਝ ਵੀ ਦਿੰਦਾ ਹੈ ਭਾਵ ਸੁਖ ਜਾਂ ਦੁੱਖ ਉਸ ਵਿਚ ਹੀ ਭਲਾ ਹੈ। ਇਹ ਸੰਸਾਰਕ ਰਚਨਾ ਉਸ ਵਾਹਿਗੁਰੂ ਦੀ ਹੀ ਰਚੀ ਹੋਈ ਹੈ ਅਤੇ ਇਨਸਾਨ ਦੀ ਸਮਝ ਤੋਂ ਪਰ੍ਹੇ ਹੈ ਪਰੰਤੂ ਪਰਮਾਤਮਾ ਦੇ ਰੰਗ ਵਿਚ ਰਸੀ ਹੋਈ ਆਤਮਾ ਉਸ ਪਰਮਾਤਮਾ ਤੋਂ ਬਗੈਰ ਇਕ ਘੜੀ ਵੀ ਨਹੀਂ ਰਹਿ ਸਕਦੀ ਪਰੰਤੂ ਉਸ ਦਾ ਰਸ ਉਸ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਉਹ ਵਾਹਿਗੁਰੂ ਆਪਣੀ ਖਲਕਤ ਵਿਚ ਰੰਗਿਆ ਹੋਇਆ ਹੈ ਅਤੇ ਉਸ ਨੂੰ ਆਪਣੇ ਅੰਗ-ਸੰਗ ਸਮਝਣਾ ਹੀ ਵਿਅਕਤੀ ਦਾ ਫਰਜ਼ ਹੈ।

ਰਾਗ ਤੁਖਾਰੀ ਵਿਚ ਬਬੀਹੇ ਨੂੰ ਇਕ ਪ੍ਰਤੀਕ ਮੰਨਦੇ ਹੋਏ ਉਸ ਦੀ ਮਿੱਠੀ ਅਤੇ ਮਨਮੋਹਕ ਆਵਾਜ਼ ਨੂੰ ਵੈਰਾਗਮਈ ਆਵਾਜ਼ ਵਿਚ ਪੁਕਾਰਦਾ ਹੈ ਉਸੇ ਤਰ੍ਹਾਂ ਵੈਰਾਗਮਈ ਆਤਮਾ ਪ੍ਰਭੂ ਨੂੰ ਯਾਦ ਕਰਦੀ ਹੈ:

*ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥*
*ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥* (ਪੰਨਾ ੧੧੦੭)

ਗੁਰੂ ਸਾਹਿਬ ਬਿਆਨ ਕਰਦੇ ਹਨ ਕਿ ਨੌਂ ਧਾਮਾਂ ਤੋਂ ਉੱਪਰ ਪ੍ਰਭੂ ਦਸਮ ਦੁਆਰ ਵਿਚ ਵਾਸਾ ਕਰਦਾ ਹੈ ਭਾਵ ਉਸ ਅਵਸਥਾ ਵਿਚ ਪਹੁੰਚ ਕੇ ਇਨਸਾਨ ਨੂੰ ਉਸ ਦੀ ਪ੍ਰਾਪਤੀ ਹੁੰਦੀ ਹੈ ਜਿਸ ਤਰ੍ਹਾਂ ਕਿ ਅਨੰਦ ਸਾਹਿਬ ਵਿਚ ਵੀ ਬਿਆਨ ਕੀਤਾ ਗਿਆ ਹੈ:

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*

** ਰੀਟਾਇਰਡ ਪੀ.ਪੀ.ਐੱਸ., # ੨੮੦, ਮੈਡੀਕਲ ਇਨਕਲੇਵ, ਸਰਕੂਲਰ ਰੋਡ, ਅੰਮ੍ਰਿਤਸਰ।*

*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*
*(ਪੰਨਾ ੯੨੨)*

ਰਾਗ ਤੁਖਾਰੀ ਵਿਚ ਬਾਰ-ਬਾਰ ਪਰਮਾਤਮਾ ਨੂੰ ਪਤੀ ਮੰਨਦੇ ਹੋਏ ਆਤਮਾ ਬਾਰ-ਬਾਰ ਉਸ ਨੂੰ ਮਿਲਣ ਦਾ ਵਿਯੋਗ ਕਰਦੀ ਹੈ। ਗੁਰੂ ਸਾਹਿਬ ਨਾਮ ਦੀ ਮਹਿਮਾ ਵਰਣਨ ਕਰਦੇ ਹੋਏ ਉਸ ਦੇ ਵਿਸ਼ਵਾਸ ਭਾਵ ਉਸ ਨਾਲ ਜੁੜਨ ਨੂੰ ਸਦੀਵੀ ਸੁਖ ਮੰਨਦੇ ਹਨ। ਫ਼ੁਰਮਾਨ ਕਰਦੇ ਹਨ:

*ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ॥ (ਪੰਨਾ ੧੧੦੭)*

ਵਾਹਿਗੁਰੂ ਦੇ ਨਾਮ ਨੂੰ ਅੰਮ੍ਰਿਤ ਦੀ ਧਾਰਾ ਮੰਨਿਆ ਗਿਆ ਹੈ ਅਤੇ ਉਸ ਦੀ ਸਜੀਵੀ ਯਾਦ ਅਨੰਦਮਈ ਕਣੀਆਂ ਦੇ ਰੂਪ ਵਿਚ ਉਸ ਦੀ ਆਤਮਾ 'ਤੇ ਵਹਿ ਰਹੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਅਨੁਸਾਰ ਪ੍ਰਭੂ ਨਾਲ ਮਿਲਾਪ ਤਾਂ ਹੀ ਹੁੰਦਾ ਹੈ ਅਗਰ ਉਸ ਦੀ ਮਿਹਰ ਹੋਵੇ:

*ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ॥*
*ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ॥ (ਪੰਨਾ ੧੧੦੭)*

ਬਾਰਹਮਾਂਹ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਦੱਸਦੇ ਹਨ ਕਿ ਚੇਤ ਦਾ ਮਹੀਨਾ ਜਿਹੜਾ ਕਿ ਬਸੰਤ ਰੁੱਤ ਵਾਲਾ ਮਹੀਨਾ ਹੈ ਹਰ ਪਾਸੇ ਫੁੱਲ ਖਿੜੇ ਹੋਏ ਹੁੰਦੇ ਹਨ, ਦੀ ਸਮਾਨਤਾ ਆਤਮਿਕ ਬਿਰਹਾ ਨਾਲ ਕਰਦੇ ਹੋਏ ਲਿਖਦੇ ਹਨ ਕਿ ਮੇਰੇ ਸਾਹਮਣੇ ਫੁੱਲਾਂ ਦੀ ਬਾਗਾਤ ਖਿੜੀ ਹੋਈ ਹੈ ਅਤੇ ਰੱਬ ਕਰੇ ਕਿ ਮੇਰਾ ਪ੍ਰੀਤਮ ਮੇਰੇ ਹਿਰਦੇ ਵਿਚ ਆ ਜਾਵੇ ਅਤੇ ਬਿਰਹਾ ਰੂਪੀ ਆਤਮਾ ਨੂੰ ਆਰਾਮ ਤਦ ਹੀ ਮਿਲ ਸਕਦਾ ਹੈ ਜਦ ਉਸ ਦਾ ਪਤੀ ਭਾਵ ਪਰਮਾਤਮਾ ਉਸ ਦੇ ਹਿਰਦੇ ਵਿਚ ਆ ਜਾਂਦਾ ਹੈ:

*ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥*
*(ਪੰਨਾ ੧੧੦੮)*

ਅਤੇ ਵੈਸਾਖ ਤਾਂ ਭਲਾ ਹੈ:

*ਵੈਸਾਖੁ ਭਲਾ ਸਾਖਾ ਵੇਸ ਕਰੇ॥ ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥*

ਅਤੇ ਵੈਸਾਖ ਦੀ ਸੰਪੂਰਨਤਾ:

*ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥ (ਪੰਨਾ ੧੧੦੮)*

ਵੈਸਾਖ ਦਾ ਮਹੀਨਾ ਜਦੋਂ ਕਿ ਰੁੱਖਾਂ ਟਹਿਣੀਆਂ ਮੁੜ ਪ੍ਰਫੁੱਲਤ ਹੁੰਦੀਆਂ ਹਨ ਅਤੇ ਆਤਮਾ ਪ੍ਰਭੂ-ਵਿਯੋਗ ਵਿਚ ਉਸ ਵਾਹਿਗੁਰੂ ਅੱਗੇ ਵਿਯੋਗ ਕਰਦੀ ਹੋਈ ਕਹਿੰਦੀ ਹੈ ਕਿ ਹੇ ਪ੍ਰਭੂ! ਤੁਸੀਂ ਕਦੋਂ ਮੇਰੇ ਦੁਆਰ ਵਿਖੇ ਆਓਗੇ ਅਤੇ ਵਿਸਾਖੀ ਦੀ ਸੰਪੂਰਨਤਾ ਨੂੰ ਤਾਂ ਹੀ ਮੰਨਿਆ ਜਾ ਸਕਦਾ ਹੈ ਅਗਰ ਵਿਅਕਤੀ ਦੀ ਸੁਰਤ ਪ੍ਰਭੂ ਪਿਆਰੇ ਨਾਲ ਜੁੜ ਜਾਵੇ।

ਮਾਂਹ ਜੇਠ ਦੀ ਮਹੱਤਤਾ ਦੱਸਦੇ ਹੋਏ ਗੁਰੂ ਨਾਨਕ ਸਾਹਿਬ ਜੀ ਫ਼ਰਮਾਨ ਕਰਦੇ ਹਨ:

*ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥* (ਪੰਨਾ ੧੧੦੮)

ਗੁਰੂ ਜੀ ਕਥਨ ਕਰਦੇ ਹਨ ਕਿ ਜੇਠ ਵਿਚ ਹੇ ਨਾਨਕ ਜਿਹੜੀ ਆਤਮਾ ਆਪਣੇ ਸੁਆਮੀ ਨੂੰ ਅਰਾਧਦੀ ਹੈ ਉਹ ਉਸ ਵਰਗੀ ਹੋ ਜਾਂਦੀ ਹੈ ਅਤੇ ਨੇਕੀ ਨੂੰ ਗ੍ਰਹਿਣ ਕਰਕੇ ਉਹ ਉਸ ਵਿਚ ਲੀਨ ਹੋ ਜਾਂਦੀ ਹੈ।

ਆਸਾੜ ਮਾਂਹ ਜਿਸ ਵਿਚ ਅਸੀਮ ਗਰਮੀ ਅਤੇ ਤਪਸ਼ ਦੁਆਰਾ ਧਰਤੀ ਦੁੱਖ ਸਹਿੰਦੀ ਹੈ ਦੀ ਵਿਆਖਿਆ ਕਰਦੇ ਹੋਏ ਗੁਰੂ ਜੀ ਵਰਣਨ ਕਰਦੇ ਹਨ:

*ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥*
*ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥* (ਪੰਨਾ ੧੧੦੮)

ਜਿਸ ਵਿਅਕਤੀ ਦੀ ਆਤਮਾ ਪਾਪ ਦੀ ਪੰਡ ਨੂੰ ਬੰਨ੍ਹ ਕੇ ਤੁਰਦੀ ਹੈ ਉਹ ਅੱਗੇ ਕਸ਼ਟ ਉਠਾਉਂਦੀ ਹੈ ਅਤੇ ਜਿਹੜੀ ਸੱਚੇ ਸੁਆਮੀ ਨੂੰ ਸਿਮਰਦੀ ਹੈ ਉਹ ਆਰਾਮ ਪਾਉਂਦੀ ਹੈ।

ਸਾਵਣ ਮਹੀਨੇ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਫ਼ਰਮਾਨ ਕਰਦੇ ਹਨ ਕਿ ਇਸ ਮਹੀਨੇ ਆਤਮਾ ਦਾ ਪਰਮਾਤਮਾ ਪ੍ਰਤੀ ਵਿਯੋਗ ਹੋਰ ਵਧ ਜਾਂਦਾ ਹੈ ਅਤੇ ਉਹ ਪ੍ਰਭੂ ਦੇ ਮਿਲਾਪ ਲਈ ਹੋਰ ਬੇਚੈਨ ਹੋ ਜਾਂਦੀ ਹੈ:

*ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥*
*ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥* (ਪੰਨਾ ੧੧੦੮)

ਦੱਸੋ ਵਾਹਿਗੁਰੂ ਦੇ ਬਗੈਰ ਨੀਂਦ ਅਤੇ ਭੁੱਖ ਮੈਂ ਕਿਸ ਤਰ੍ਹਾਂ ਮਹਿਸੂਸ ਕਰ ਸਕਦੀ ਹਾਂ ਅਤੇ ਕੱਪੜਾ ਮੇਰੇ ਸਰੀਰ ਨੂੰ ਚੰਗਾ ਨਹੀਂ ਲੱਗਦਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਕਿ ਕੇਵਲ ਉਹ ਹੀ ਸਤਵੰਤੀ ਪਤਨੀ ਹੈ ਜੋ ਆਪਣੇ ਪਿਆਰੇ ਪਤੀ ਦੇ ਸਰੂਪ ਵਿਚ ਲੀਨ ਹੋ ਜਾਂਦੀ ਹੈ।

ਭਾਦਰੋਂ ਮਹੀਨੇ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਦੇ ਕਥਨ ਅਨੁਸਾਰ ਵਿਯੋਗ ਦੀ ਭਾਵਨਾ ਹੋਰ ਵੀ ਤੀਬਰ ਹੋ ਜਾਂਦੀ ਹੈ:

*ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥*
*ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥* (ਪੰਨਾ ੧੧੦੮)

ਅਸੁਨਿ ਮਹੀਨੇ ਦੇ ਅਰੰਭ ਵਿਚ ਹੀ ਗੁਰੂ ਸਾਹਿਬ ਅਰਜੋਈ ਕਰਦੇ ਹਨ ਕਿ:

*ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥* (ਪੰਨਾ ੧੧੦੮)

ਭਾਵ ਅੱਸੂ ਵਿਚ ਹੇ ਮੇਰੇ ਪ੍ਰੀਤਮ! ਮੈਨੂੰ ਬਹੁੜ ਪੈ, ਤੇਰੀ ਪਤਨੀ (ਆਤਮਾ) ਝੁਰੇਵੇਂ ਵਿਚ ਮਰ ਰਹੀ ਹੈ।

ਕੱਤਕ ਦੀ ਵਿਆਖਿਆ ਕਰਦੇ ਹੋਏ ਬਹੁਤ ਸੁਹਣੀ ਸ਼ਬਦਾਵਲੀ ਵਰਤੀ ਗਈ ਹੈ:

*ਦੀਪਕੁ ਸਹਜਿ ਬਲੈ ਤਤਿ ਜਲਾਇਆ॥* (ਪੰਨਾ ੧੧੦੯)

ਅਤੇ ਅਖੀਰ ਵਿਚ

*ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥* (ਪੰਨਾ ੧੧੦੯)

ਗੁਰੂ ਸਾਹਿਬ ਜੀ ਆਖਦੇ ਹਨ ਕਿ ਹੇ ਸਾਹਿਬ, ਆਪਣੇ ਦਰਵਾਜ਼ੇ ਦੇ ਕਿਵਾੜ ਖੋਲ੍ਹ ਅਤੇ ਮੈਨੂੰ ਮਿਲ। ਮੇਰੇ ਲਈ ਇਕ ਮਹੂਤ ਵੀ ੬ ਮਹੀਨੇ ਦੇ ਮਾਨਦ ਹੈ। ਮੱਘਰ ਮਾਂਹ ਨੂੰ ਹੋਰ ਵੀ ਪਵਿੱਤਰ ਮੰਨਦੇ ਹੋਏ ਇਸ ਦੀ ਪਵਿੱਤਰਤਾ ਨੂੰ ਤਾਂ ਹੀ ਸਫਲ ਮੰਨਦੇ ਹਨ ਅਗਰ ਆਤਮਾ ਉਸ ਵਿਚ ਸਮਾ ਜਾਵੇ:

*ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥ ...*

*ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥* *(ਪੰਨਾ ੧੧੦੯)*

ਗੁਰੂ ਜੀ ਕਥਨ ਕਰਦੇ ਹਨ ਕਿ ਕੇਵਲ ਉਹ ਹੀ ਪਤਨੀ ਆਪਣੇ ਪਤੀ ਦੀ ਲਾਡਲੀ ਹੈ ਜੋ ਆਪਣੇ ਪ੍ਰੀਤਮ ਦੀ ਦਿਲ ਤੋਂ ਸੇਵਾ ਕਰਦੀ ਹੈ।

ਪੋਹ ਦੇ ਮਹੀਨੇ ਆਤਮਾ ਪਰਮਾਤਮਾ ਦੇ ਪ੍ਰਤੀ ਵਿਰਲਾਪ ਕਰਦੀ ਹੋਈ ਪਰਮਾਤਮਾ ਅੱਗੇ ਅਰਜੋਈ ਕਰਦੀ ਹੈ:

*ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥*

*ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ॥* *(ਪੰਨਾ ੧੧੦੯)*

ਹੇ ਰਹਿਮਤ ਦੇ ਸੁਆਮੀ ਵਾਹਿਗੁਰੂ! ਮੈਨੂੰ ਆਪਣਾ ਦਰਸ ਬਖਸ਼ ਅਤੇ ਸੂਝ-ਬੂਝ ਪ੍ਰਵਾਨ ਕਰ ਤਾਂ ਕਿ ਮੈਂ ਮੁਕਤੀ ਨੂੰ ਪ੍ਰਾਪਤ ਕਰ ਸਕਾਂ। ਵਾਹਿਗੁਰੂ ਪਿਆਰ ਅਤੇ ਖੁਸ਼ੀ ਨਾਲ ਉਸ ਜੀਵ-ਆਤਮਾ ਨੂੰ ਸਵੀਕਾਰਦਾ ਹੈ ਜੋ ਉਸ ਨਾਲ ਪ੍ਰੇਮ ਅਤੇ ਮੁਹੱਬਤ ਕਰਦੀ ਹੈ। ਭਾਵ ਉਸ ਨਾਲ ਇਕ ਰਸ ਹੋ ਕੇ ਇਕ ਅਕਹਿ ਰਸ ਪ੍ਰਾਪਤ ਹੁੰਦਾ ਹੈ।

ਪਹਿਲੇ ਦਸਾਂ ਮਹੀਨਿਆਂ ਦੀ ਭਗਤੀ ਅਤੇ ਸਖ਼ਤ ਘਾਲਣਾ ਤੋਂ ਬਾਅਦ ਆਤਮਾ ਪਵਿੱਤਰ ਹੋ ਜਾਂਦੀ ਹੈ ਅਤੇ ਮਾਨੋ ਆਤਮਿਕ ਇਸ਼ਨਾਨ ਹੋ ਜਾਂਦਾ ਹੈ। ਪਰਮਾਤਮਾ ਦਾ ਅਨੁਭਵ ਆਪਣੇ ਆਪ ਹੋਣਾ ਸ਼ੁਰੂ ਹੋ ਜਾਂਦਾ ਹੈ:

*ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥*

*ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥* *(ਪੰਨਾ ੧੧੦੯)*

ਅਜਿਹੀ ਅਵਸਥਾ ਵਿਚ ਪਹੁੰਚ ਕੇ ਇਹ ਪ੍ਰਤੀਤ ਹੋ ਗਿਆ ਹੈ ਕਿ ਉਸ ਪਰਮਾਤਮਾ ਦਾ ਵਾਸਾ ਆਤਮਾ ਵਿਚ ਹੀ ਹੈ ਅਤੇ ਆਤਮਾ ਸਹਿਜ ਅਵਸਥਾ ਵਿਚ ਪਹੁੰਚ ਗਈ ਹੈ ਜਿਥੇ ਕਿ ਆਤਮਿਕ ਰਸ ਦਾ ਅਨੁਭਵ ਆਪਣੇ ਆਪ ਹੀ ਪ੍ਰਤੀਤ ਹੋਣ ਲੱਗ ਪਿਆ ਹੈ।

ਮਾਘ ਦਾ ਮਹੀਨਾ ਜਿਹੜਾ ਕਿ ਵਾਹਿਗੁਰੂ ਦੇ ਸਿਮਰਨ ਲਈ ਅਜਿਹਾ ਸਮਾਂ ਹੈ ਜਿਸ ਵਿਚ ਉਸ ਦੇ ਉਚਾਰਨ ਵਿਚ ਜ਼ਿਆਦਾ ਮਨ ਲੱਗਦਾ ਹੈ ਅਤੇ ਆਤਮਕ ਇਸ਼ਨਾਨ ਤੋਂ ਬਾਅਦ ਜੋ ਅਵਸਥਾ ਪ੍ਰਾਪਤ ਹੁੰਦੀ ਹੈ ਆਪ ਫ਼ਰਮਾਨ ਕਰਦੇ ਹਨ:

*ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥* *(ਪੰਨਾ ੧੧੦੯)*

ਫੱਗਣ ਵਿਚ ਮਾਨੋ ਇਨਸਾਨ ਨੇ ਪਰਮਾਤਮਾ ਦੀ ਭਗਤੀ ਦੁਆਰਾ ਪੂਰਨ ਅਵਸਥਾ ਪ੍ਰਾਪਤ ਕਰ ਲਈ ਹੈ ਅਤੇ ਮਨ ਖਿੜਾਓ ਵਿਚ ਆ ਗਿਆ ਹੈ ਅਤੇ ਰਾਤ ਦਿਨ ਆਤਮਕ ਅਨੰਦ ਅਨੁਭਵ ਹੁੰਦਾ ਹੈ:

*ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥*
*ਅਨਦਿਨੁ ਰਹਸੁ ਭਇਆ ਆਪੁ ਗਵਾਇਆ॥* *(ਪੰਨਾ ੧੧੦੯)*

ਬਾਰਹਮਾਂਹ ਤੁਖਾਰੀ ਪ੍ਰਭੂ ਦੇ ਮਿਲਾਪ ਵਿਚ ਉਚਾਰਨ ਕੀਤਾ ਹੋਇਆ ਇਕ ਬੇਹੱਦ ਪਿਆਰਾ ਸ਼ਬਦਾਂ ਦਾ ਸਮੂਹ ਹੈ ਜਿਸ ਦੀ ਹਰ ਪੰਗਤੀ ਇਕ ਵਿਲੱਖਣ ਰਸ ਉਤਪੰਨ ਕਰਦੀ ਹੈ ਅਤੇ ਗੁਰੂ ਸਾਹਿਬ ਦੀ ਆਤਮਿਕ ਅਤੇ ਅਧਿਆਤਮਕ ਫਿਲਾਸਫੀ ਦਾ ਇਕ ਸ਼ੀਸ਼ਾ ਪੇਸ਼ ਕਰਦੀ ਹੈ। ਬਾਰਹਮਾਂਹ ਤੁਖਾਰੀ ਸਮੁੱਚੇ ਤੌਰ 'ਤੇ ਇਕ ਸਹਿਜ ਅਵਸਥਾ ਦਾ ਵਰਣਨ ਹੈ ਜਿਸ ਦਾ ਅੰਤਰੀਵ ਭਾਵ ਰਸਦਾਇਕ ਹੈ ਸੱਚਮੁੱਚ ਇਸ ਦਾ ਉਚਾਰਨ ਜਿਵੇਂ-ਜਿਵੇਂ ਕੀਤਾ ਜਾਂਦਾ ਹੈ ਆਤਮਾ ਇਕ ਉੱਚਮੰਡਲ ਵਿਚ ਪਹੁੰਚ ਕੇ ਸੱਚਮੁੱਚ ਪ੍ਰਭੂ-ਰਸ ਦਾ ਅਨੰਦ ਮਾਣਦੀ ਹੈ। ਇਸ ਦਾ ਅੰਤਰੀਵ ਭਾਵ ਮਨ ਨੂੰ ਬੜਾ ਟੁੰਬਣ ਵਾਲਾ ਹੈ ਅਤੇ ਇਸ ਨਾਲ ਰੂਬਰੂ ਹੋ ਕੇ ਪਾਠਕ-ਸ੍ਰੋਤੇ ਨੂੰ

*ਸੂਖ ਮਹਲ ਜਾ ਕੇ ਊਚ ਦੁਆਰੇ॥*
*ਤਾ ਮਹਿ ਵਾਸਹਿ ਭਗਤ ਪਿਆਰੇ॥* *(ਪੰਨਾ ੭੩੯)*

ਵਾਲੀ ਅਵਸਥਾ ਮਹਿਸੂਸ ਹੁੰਦੀ ਹੈ। ਬਾਰਹਮਾਂਹ ਤੁਖਾਰੀ ਦਾ ਉਚਾਰਨ ਆਤਮਿਕ ਸੁਖ ਅਤੇ ਅਧਿਆਤਮਿਕਤਾ ਪੇਸ਼ ਕਰਦਾ ਹੈ ਅਤੇ ਗੁਰੂ ਸਾਹਿਬ ਸਮੁੱਚੇ ਬਾਰਹਮਾਂਹ ਦਾ ਨਿਚੋੜ ਇਸ ਤਰ੍ਹਾਂ ਪੇਸ਼ ਕਰਦੇ ਹਨ:

*ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥*
*ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥* *(ਪੰਨਾ ੧੧੦੯)*

■

---

## ***ਖਾਲਸਾਈ ਤਿਉਹਾਰ : ਹੋਲਾ ਮਹੱਲਾ***

*(ਸਫ਼ਾ ੧੬ ਦਾ ਬਾਕੀ ਹਿੱਸਾ)*

### **ਹਵਾਲੇ :**

*੧. ਜੱਗੀ, ਡਾ. ਰਤਨ ਸਿੰਘ, ਸਿੱਖ ਪੰਥ ਵਿਸ਼ਵਕੋਸ਼ ਭਾਗ ਪਹਿਲਾ, ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫, ਪੰਨਾ ੪੪੦.*

*੨. ਨਾਭਾ, ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਜਵੀਂ ਵਾਰ ੧੯੯੦, ਪੰਨਾ ੨੯੩.*

*੩. ਉਹੀ।*

*੪. ਜੱਗੀ, ਡਾ. ਰਤਨ ਸਿੰਘ, ਸਿੱਖ ਪੰਥ ਵਿਸ਼ਵ ਕੋਸ਼, ਭਾਗ ਪਹਿਲਾ,ਪੰਨਾ ੪੩੯-੪੦.*

*੫. ਗਿਆਨ ਸਿੰਘ, ਗਿਆਨੀ, ਤਵਾਰੀਖ ਗੁਰੂ ਖਾਲਸਾ, ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ, ੧੯੭੦, ਪੰਨਾ ੧੩੯.*

*੬. ਉਹੀ।*

*੭. ਉਹੀ।*

■

# ਗੁਰੂ ਨਾਨਕ ਸਾਹਿਬ ਦੀ ਬਾਣੀ ਸਮਾਜਿਕ ਚੇਤਨਾ ਦਾ ਬ੍ਰਹਮ-ਕੇਂਦਰਿਤ ਸੰਦਰਭ

*-ਸ੍ਰੀ ਅਸ਼ੋਕ ਕੁਮਾਰ ਖੁਰਾਣਾ**

ਮਾਨਵੀ ਸਮਾਜ-ਸਭਿਆਚਾਰ ਅਤੇ ਵਿਸ਼ੇਸ਼ ਕਰ ਭਾਰਤੀ ਸਮਾਜ-ਸਭਿਆਚਾਰ ਦੇ ਗੌਰਵਸ਼ਾਲੀ ਇਤਿਹਾਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੇ ਮਹਾਨ ਨਾਇਕ ਹੋਏ ਹਨ, ਜਿਨ੍ਹਾਂ ਦੀ ਬਾਣੀ ਰਚਨਾ ਅਤੇ ਜੀਵਨ-ਚਰਿੱਤਰ ਨੇ ਨਿਵੇਕਲੀ ਪਛਾਣ ਸਥਾਪਤ ਕੀਤੀ ਹੈ। ਅਜੋਕੇ ਗਿਆਨ-ਵਿਗਿਆਨ ਦੇ ਯੁੱਗ ਵਿਚ ਜਿਵੇਂ-ਜਿਵੇਂ ਨਵੀਨ ਅਧਿਐਨ-ਪ੍ਰਣਾਲੀਆਂ ਅਤੇ ਸ਼ਾਸਤਰ ਸਾਹਮਣੇ ਆ ਰਹੇ ਹਨ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਬਾਣੀ-ਚਿੰਤਨ ਦੀ ਬਹੁਮੰਤਵੀ ਪਹੁੰਚ ਵੀ ਨਿਖਰ ਕੇ ਸਾਹਮਣੇ ਆ ਰਹੀ ਹੈ। ਲੰਮਾ ਅਰਸਾ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਕ ਧਾਰਮਿਕ ਆਗੂ ਅਤੇ ਧਰਮ-ਸੰਸਥਾਪਕ ਦੇ ਤੌਰ 'ਤੇ ਹੀ ਵੇਖਿਆ-ਸਮਝਿਆ ਜਾਂਦਾ ਰਿਹਾ ਹੈ। ਪਰ ਅਜੋਕੇ ਦੌਰ ਵਿਚ ਗਿਆਨ-ਵਿਗਿਆਨ ਦੀਆਂ ਅੰਤਰ-ਅਨੁਸ਼ਾਸਨੀ ਦ੍ਰਿਸ਼ਟੀਆਂ ਅਤੇ ਪਹੁੰਚ-ਵਿਧੀਆਂ ਦੁਆਰਾ ਉਹ ਇਕ ਮਹਾਨ ਦਾਰਸ਼ਨਿਕ, ਇਤਿਹਾਸਕਾਰ, ਸਭਿਆਚਾਰਕ, ਕ੍ਰਾਂਤੀਕਾਰੀ, ਉੱਚ ਕੋਟੀ ਦੇ ਸਾਹਿਤਕਾਰ ਅਤੇ ਸਮਾਜ-ਸ਼ਾਸਤਰੀ ਵਜੋਂ ਉਭਰ ਰਹੇ ਹਨ। ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਡੂੰਘੇ ਅਰਥਾਂ ਕਾਰਨ ਅਜਿਹਾ ਸੰਭਵ ਹੋ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਵਿਚਾਰਧਾਰਾ ਈਸ਼ਵਰ ਕੇਂਦ੍ਰਿਤ ਹੋਣ ਦੇ ਬਾਵਜੂਦ ਸਮਾਜਿਕ ਵਿਕਾਸ ਦੀ ਵਿਚਾਰਧਾਰਾ ਹੈ ਅਤੇ ਸਮਾਜਿਕ ਵਿਕਾਸ ਦਾ ਨੇਮ ਪਰਿਵਰਤਨ ਦਾ ਨੇਮ ਹੈ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਮਾਜਿਕ ਵਿਕਾਸ ਨੂੰ ਉੱਥਾਨਮੁਖੀ ਗਤੀਮਾਨਤਾ ਪ੍ਰਦਾਨ ਕਰਨ ਵਾਲੇ ਆਗੂਆਂ ਅਤੇ ਉਨ੍ਹਾਂ ਦੀ ਵਿਚਾਰਧਾਰਾ ਨੂੰ ਹੀ ਲੋਕ ਸਦੀਆਂ ਤਕ ਯਾਦ ਰੱਖਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੀ ਬਾਣੀ ਦੀ ਵਿਚਾਰਧਾਰਾ ਇਕ ਖਾਸ ਇਤਿਹਾਸਕ-ਸਮਾਜਿਕ ਕਾਲ-ਖੰਡ ਉੱਤੇ ਉਦੈ ਹੋਣ ਦੇ ਬਾਵਜੂਦ ਸਰਬਕਾਲੀ ਚਰਿੱਤਰ ਦੀ ਧਾਰਨੀ ਇਸੇ ਕਾਰਨ ਹੈ ਕਿਉਂਕਿ ਇਹ ਮਾਨਵੀ ਸਮਾਜ-ਸਭਿਆਚਾਰ ਨੂੰ ਵਿਕਾਸਮੁਖੀ ਲੀਹਾਂ ਉੱਤੇ ਤੋਰਦੀ ਹੈ।

ਭਾਰਤੀ ਇਤਿਹਾਸ ਦੇ ਮੱਧਕਾਲੀ ਦੌਰ ਵਿਚ ਪ੍ਰਵਾਨ ਚੜ੍ਹੀ ਭਗਤੀ ਲਹਿਰ ਦੇ ਪ੍ਰਵਰਤਕਾਂ, ਜਿਨ੍ਹਾਂ ਵਿਚ ਭਗਤ, ਸੰਤ, ਸੂਫੀ, ਮਹਾਤਮਾ ਅਤੇ ਬਾਣੀਕਾਰ ਗੁਰੂ ਸਾਹਿਬਾਨ ਸ਼ਾਮਲ ਹਨ, ਦੀਆਂ ਰਚਨਾਵਾਂ ਵਿਚ ਸਮਕਾਲੀ ਸਮਾਜਿਕ ਵਿਵਸਥਾ ਬਾਰੇ ਨਾ ਕੇਵਲ ਲਿਖਿਆ ਗਿਆ ਹੈ ਸਗੋਂ ਇਕ ਨਵੀਨ ਪ੍ਰਕਾਰ ਦੀ ਬ੍ਰਹਮ-ਕੇਂਦਰਿਤ

** ਪ੍ਰਾਧਿਆਪਕ, ਪੰਜਾਬੀ ਵਿਭਾਗ, ਡੀ.ਏ.ਵੀ. ਕਾਲਜ, ਜਲੰਧਰ।*

ਸਮਾਜਿਕ ਚੇਤਨਾ ਦਾ ਪ੍ਰਗਟਾਵਾ ਵੀ ਹੋਇਆ ਹੈ। ਮੱਧਕਾਲੀ ਦੌਰ ਦੇ ਇਨ੍ਹਾਂ ਸਮੁੱਚੇ ਬਾਣੀਕਾਰਾਂ ਦੀ ਬਾਣੀ ਵਿਚ ਇਕ ਬਿਹਤਰ ਸਮਾਜ-ਨਿਰਮਾਣ ਦੇ ਸੁਪਨੇ ਨੂੰ ਵੀ ਸੰਜੋਇਆ ਗਿਆ ਹੈ। ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਵਰਗੇ ਬਾਣੀਕਾਰ ਭਾਰਤੀ ਸਮਾਜ ਦੀ ਗਰਕ ਚੁਕੀ ਵਿਵਸਥਾ ਨੂੰ ਆਪਣੇ ਨਵੀਨ ਅਤੇ ਲੋਕ-ਹਿਤੈਸ਼ੀ ਉੱਚੀ-ਸੁੱਚੀ ਸਮਾਜਿਕ ਚੇਤਨਾ ਵਾਲੇ ਵਿਚਾਰਾਂ ਨਾਲ ਬਦਲਣ ਦੇ ਚਾਹਵਾਨ ਸਨ। "ਮੱਧਕਾਲ ਦੇ ਇਨ੍ਹਾਂ ਪ੍ਰਤਿਭਾਵਨਾ ਧਰਮ-ਪਰਵਰਤਕਾਂ ਨੇ ਆਪਣੇ ਯੁੱਗਬੋਧ ਰਾਹੀਂ ਤੱਤਕਾਲੀਨ ਸਮਾਜਿਕ ਅਤੇ ਸਭਿਆਚਾਰਕ ਸਥਿਤੀ ਦੇ ਗੰਭੀਰ ਸੰਕਟ ਨੂੰ ਪਛਾਣਦਿਆਂ ਉਸ ਦਾ ਅਜਿਹਾ ਸਮਾਧਾਨ ਪ੍ਰਸਤੁਤ ਕੀਤਾ ਜੋ ਜਨਜੀਵਨ ਲਈ ਡੂੰਘੀ ਪ੍ਰੇਰਨਾ ਅਤੇ ਅਗਵਾਈ ਦਾ ਸੋਮਾ ਹੋ ਨਿਬੜਿਆ।" ਪੰਜਾਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਸੇ ਕੜੀ ਦਾ ਨਾ ਕੇਵਲ ਅਭਿੰਨ ਅੰਗ ਹਨ, ਸਗੋਂ ਉਨ੍ਹਾਂ ਨੇ ਆਪਣੇ ਸਿਰਜਣਾਤਮਕ ਅਤੇ ਅਲੋਚਨਾਤਮਕ ਅਮਲਾਂ ਰਾਹੀਂ ਇਸ ਲਹਿਰ ਨੂੰ ਕ੍ਰਾਂਤੀਕਾਰੀ ਮੋੜ ਦਿੱਤਾ। ਗੁਰੂ ਨਾਨਕ ਸਾਹਿਬ ਦੀ ਬਾਣੀ ਬ੍ਰਹਮ ਅਤੇ ਜੀਵਾਤਮਾ, ਮਨੁੱਖ ਅਤੇ ਪ੍ਰਕਿਰਤੀ, ਅਧਿਆਤਮਿਕਤਾ ਅਤੇ ਸੰਸਾਰਿਕਤਾ, ਉਦਾਸੀ ਅਤੇ ਗ੍ਰਿਹਸਤੀ, ਸਿਧਾਂਤ ਅਤੇ ਵਿਹਾਰ ਵਿਚਕਾਰ ਸਮਤੋਲ ਦੀ ਸਥਾਪਤੀ ਲਈ ਆਪਣਾ ਪੂਰਾ ਤਾਣ ਲਾ ਦਿੰਦੀ ਹੈ ਤਾਂ ਜੋ ਇਕ ਅਜਿਹੀ ਸਮਾਜਿਕ ਚੇਤਨਾ ਵਾਲੇ ਸਮਾਜੀ-ਪ੍ਰਬੰਧ ਦੀ ਸਥਾਪਤੀ ਹੋ ਸਕੇ, ਜਿਸ ਅੰਦਰ ਰਹਿ ਕੇ ਮਾਨਵ ਆਪਣੇ ਲੌਕਿਕ ਅਤੇ ਪਰਾਲੌਕਿਕ ਮਨੋਰਥਾਂ ਦੀ ਪ੍ਰਾਪਤੀ ਨੂੰ ਯਕੀਨੀ ਬਣਾ ਸਕੇ।

## ਸਮਾਜ ਅਤੇ ਸਮਾਜਿਕ ਚੇਤਨਾ

ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚਲੀ ਸਮਾਜਿਕ ਚੇਤਨਾ ਦੇ ਬ੍ਰਹਮ-ਕੇਂਦਰਿਤ ਸੰਦਰਭ ਬਾਰੇ ਚਰਚਾ ਅਰੰਭਣ ਤੋਂ ਪਹਿਲਾਂ ਜ਼ਰੂਰੀ ਜਾਪਦਾ ਹੈ ਕਿ ਸਮਾਜ ਅਤੇ ਸਮਾਜਿਕ ਚੇਤਨਾ ਸੰਬੰਧੀ ਕੁਝ ਚਰਚਾ ਕਰ ਲਈ ਜਾਵੇ। ਸਮਾਜ ਮਨੁੱਖ ਦੇ ਸੰਦਰਭ ਵਿਚ ਵਿਸ਼ੇਸ਼ ਅਰਥ ਰੱਖਦਾ ਹੈ। ਮਨੁੱਖ ਸਮਾਜਿਕ ਜੀਵ ਹੈ, ਮਨੁੱਖ ਦਾ ਸੁਭਾਅ ਸਮਾਜਿਕ ਸੰਗਠਨਾਂ ਨੂੰ ਬਣਾ ਕੇ ਵਿਅਕਤ ਹੁੰਦਾ ਹੈ। ਮੋੜਵੇਂ ਰੂਪ ਵਿਚ ਇਹੋ ਸਮਾਜੀ ਸੰਗਠਨ ਮਾਨਵੀ ਸਰਗਰਮੀਆਂ ਨੂੰ ਸੁਤੰਤਰ ਅਤੇ ਸੀਮਿਤ ਵੀ ਕਰਦੇ ਹਨ। ਮਾਨਵੀ ਜੀਵਨ ਦੀ ਇਹ ਇਕ ਅਤਿਅੰਤ ਲੋੜੀਂਦੀ ਸ਼ਰਤ ਹੈ। ਸਮਾਜ ਤੋਂ ਬਿਨਾਂ ਮਨੁੱਖ ਦੀ ਹੋਂਦ ਖ਼ਤਰੇ ਵਿਚ ਪੈ ਜਾਂਦੀ ਹੈ। ਮਨੁੱਖ ਤੋਂ ਇਲਾਵਾ ਹੋਰਨਾਂ ਕਈ ਪ੍ਰਾਣਧਾਰੀ ਜੀਵ-ਜੰਤੂਆਂ ਵਿਚਾਲੇ ਵੀ ਸਮਾਜੀ ਸੰਬੰਧ ਹੁੰਦੇ ਹਨ ਪਰ ਮਨੁੱਖ ਦੀ ਸਰਵਉੱਚਤਾ, ਉਸ ਦੀ ਸਰਦਾਰੀ ਅਤੇ ਵਿਲੱਖਣਤਾ ਇਸ ਗੱਲ ਵਿਚ ਨਿਹਿਤ ਹੈ ਕਿ ਜਿੱਥੇ ਬਾਕੀ ਸਮਾਜੀ ਜਾਂ ਗ਼ੈਰ-ਸਮਾਜੀ ਪ੍ਰਾਣੀ-ਜਗਤ ਆਪਣਾ ਸਾਰਾ ਜੀਵਨ ਪ੍ਰਾਪਤ ਕੁਦਰਤੀ ਵਿਵਸਥਾਵਾਂ ਅਨੁਰੂਪ ਹੀ ਬਿਤਾ ਦਿੰਦੇ ਹਨ, ਉਥੇ ਮਨੁੱਖ ਲਈ ਸਮਾਜ ਅਤੇ ਸਮਾਜਿਕ ਚੇਤਨਾ ਇਕ ਪਰਿਵਰਤਨਸ਼ੀਲ, ਸਿਰਜਣਾਤਮਕ ਵਰਤ-

ਵਰਤਾਰਾ ਹੈ ਜਿਸ ਨੂੰ ਮਨੁੱਖ ਆਪਣੀ ਯੋਗਤਾ ਨਾਲ ਲਗਾਤਾਰ ਹੁਣ ਤਕ ਸੰਵਾਰਦਾ, ਨਿਖਾਰਦਾ, ਵਿਗਾੜਦਾ ਆਇਆ ਹੈ। ਇੰਞ ਸਮਾਜ ਮਾਨਵ-ਸਿਰਜਿਤ ਅਜਿਹਾ ਵਰਤਾਰਾ ਹੈ ਜਿਹੜਾ ਮੋੜਵੇਂ ਰੂਪ ਵਿਚ ਮਾਨਵ ਦੇ ਵਿਅਕਤਿਤਵ ਨੂੰ ਸਿਰਜਣ-ਸੰਵਾਰਨ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਇਸੇ ਕਾਰਨ ਅੱਜ ਮਾਨਵੀ ਸਮਾਜ ਨੂੰ ਮਾਨਵ ਦੁਆਰਾ ਸਿਰਜਿਤ-ਵਿਕਸਿਤ ਇਕ ਪ੍ਰਬੰਧ ਵਜੋਂ ਦੇਖਿਆ-ਸਮਝਿਆ-ਪਰਖਿਆ ਜਾਂਦਾ ਹੈ। ਇਸ ਸਮਾਜ ਦੇ ਅੰਤਰਗਤ ਹੀ ਮਾਨਵ ਆਪਣੇ ਜੀਵਨ-ਵਰਤਾਰੇ, ਪ੍ਰਾਕਿਰਤਿਕ ਆਲੇ-ਦੁਆਲੇ, ਆਪਸੀ ਸੰਬੰਧਾਂ ਅਤੇ ਲੋੜਾਂ ਦੇ ਪ੍ਰਸੰਗ ਵਿਚ ਕਈ ਅਜਿਹੀਆਂ ਵਿਵਸਥਾਵਾਂ ਸਿਰਜਦਾ ਅਤੇ ਸਥਾਪਤ ਕਰਦਾ ਹੈ, ਜਿਹੜੀਆਂ ਆਉਣ ਵਾਲੀਆਂ ਮਨੁੱਖੀ ਨਸਲਾਂ ਲਈ ਆਧਾਰ ਬਣ ਜਾਂਦੀਆਂ ਹਨ। ਇਸੇ ਲਈ ਹਰ ਮਾਨਵੀ ਸਮਾਜ ਵਿਚ ਭਾਸ਼ਾ, ਧਰਮ, ਦਰਸ਼ਨ, ਸਾਹਿਤ ਅਤੇ ਕਲਾਤਮਿਕ ਰੁਚੀਆਂ ਥੋੜ੍ਹੇ-ਬਹੁਤ ਫ਼ਰਕ ਨਾਲ ਮਨੁੱਖ-ਸਿਰਜਿਤ ਵਰਤਾਰਿਆਂ ਦੀ ਹੈਸੀਅਤ ਵਿਚ ਮਿਲ ਜਾਂਦੀਆਂ ਹਨ।

ਭਾਰਤੀ ਸਮਾਜ ਅਤੇ ਸਮਾਜਿਕ ਚੇਤਨਾ ਨੂੰ ਬ੍ਰਹਮ-ਕੇਂਦਰਿਤ ਧਰਮ-ਦਰਸ਼ਨ ਦੀ ਸਮ੍ਰਿਧ ਪਰੰਪਰਾ ਵਿੱਚੋਂ ਤਲਾਸ਼ਿਆ ਜਾ ਸਕਦਾ ਹੈ। ਧਰਮ ਮਨੁੱਖ ਦੀ ਇਕ ਸਮਾਜਿਕ ਮਨੁੱਖ ਦੇ ਤੌਰ 'ਤੇ ਬਾਕੀ ਪ੍ਰਾਣੀ-ਜਗਤ ਨਾਲੋਂ ਵਿਸ਼ੇਸ਼ਤਾ ਅਤੇ ਵੱਖਰਤਾ ਨੂੰ ਆਸਾਨੀ ਨਾਲ ਸਪੱਸ਼ਟ ਕਰ ਸਕਣ ਦੇ ਸਮਰੱਥ ਹੈ। ਮਨੁੱਖ ਸਮਾਜਿਕ ਜੀਵ ਦੇ ਨਾਲ-ਨਾਲ ਧਾਰਮਿਕ ਜੀਵ ਵੀ ਹੁੰਦਾ ਹੈ, ਉਸ ਦੀ ਇਹ ਵਿਲੱਖਣਤਾ ਉਸ ਨੂੰ ਬਾਕੀ ਪ੍ਰਾਣੀ-ਸੰਸਾਰ ਨਾਲੋਂ ਵੱਖਰਿਆਉਂਦੀ ਹੈ। ਅਦ੍ਰਿਸ਼ ਬ੍ਰਹਮ ਪ੍ਰਤੀ ਮਾਨਵ ਦੀ ਪਹੁੰਚ ਨੂੰ ਦਰਸਾਉਣ ਵਾਲਾ ਧਰਮ ਮਾਨਵ-ਸਿਰਜਿਤ ਵਰਤਾਰਾ ਹੋਣ ਦੇ ਬਾਵਜੂਦ ਮਾਨਵੀ ਸਮਾਜ, ਸਮਾਜਿਕ ਚੇਤਨਾ ਅਤੇ ਉਸ ਦੀ ਸਮੁੱਚੀ ਵਿਕਾਸ-ਪ੍ਰਕਿਰਿਆ ਨੂੰ ਬਿਆਨ ਕਰਨ ਦੇ ਸਮਰੱਥ ਵੀ ਹੈ। "ਧਰਮ ਪ੍ਰਾਚੀਨ ਕਾਲ ਤੋਂ ਹੀ ਮਨੁੱਖ ਦੇ ਸਮਾਜਿਕ ਵਿਕਾਸ ਵਿਚ ਮਹੱਤਵਪੂਰਨ ਭਾਗ ਲੈਂਦਾ ਰਿਹਾ ਹੈ। ਉਸ ਨੇ ਮਨੁੱਖ ਦੀਆਂ ਪਰਵਿਰਤੀਆਂ ਉੱਤੇ ਨਿਯੰਤਰਣ ਰੱਖ ਕੇ ਉਨ੍ਹਾਂ ਨੂੰ ਸਮਾਜਿਕ ਕਲਿਆਣ ਦੀ ਦਿਸ਼ਾ ਵੱਲ ਮੋੜਿਆ ਹੈ।" ਧਰਮ ਦੇ ਨਾਲ-ਨਾਲ ਹੋਰ ਕਈ ਪ੍ਰਕਾਰ ਦੀਆਂ ਸਮਾਜਿਕ, ਨੈਤਿਕ, ਆਰਥਿਕ, ਰਾਜਨੀਤਿਕ ਪ੍ਰਕਿਰਿਆਵਾਂ ਵੀ ਮਨੁੱਖੀ ਵਿਕਾਸ ਵਿਚ ਆਪਣਾ ਹਿੱਸਾ ਪਾਉਂਦੀਆਂ ਰਹਿੰਦੀਆਂ ਹਨ, ਜਿਨ੍ਹਾਂ ਦੇ ਫਲਸਰੂਪ ਮਨੁੱਖ ਵਧੇਰੇ ਸਮਾਜਿਕ ਚੇਤਨਾ ਅਰਜਿਤ ਕਰਦਾ ਰਹਿੰਦਾ ਹੈ; ਸਮਾਜਿਕ, ਆਰਥਿਕ, ਰਾਜਨੀਤਿਕ ਪ੍ਰਪੰਚ ਉਸਾਰਦਾ ਹੈ ਅਤੇ ਫੇਰ ਉਨ੍ਹਾਂ ਦੀਆਂ ਲੋੜਾਂ ਅਨੁਰੂਪ ਹੌਲੇ-ਹੌਲੇ ਆਪਣਾ ਨੈਤਿਕ ਪ੍ਰਬੰਧ ਵੀ ਉਸਾਰ ਲੈਂਦਾ ਹੈ। ਧਰਮ ਕਿਉਂਕਿ ਇਨ੍ਹਾਂ ਸਭਨਾਂ ਵਿੱਚੋਂ ਪ੍ਰਾਚੀਨ, ਅਹਿਮ ਅਤੇ ਸ਼ਕਤੀਸ਼ਾਲੀ ਹੋਂਦ ਰੱਖਦਾ ਹੈ, ਇਸ ਲਈ ਇਹ ਮਾਨਵ-ਸਿਰਜਿਤ ਹੋਰਨਾਂ ਪ੍ਰਬੰਧਾਂ ਵਿਚ ਨਾ ਕੇਵਲ ਦਖ਼ਲਅੰਦਾਜ਼ੀ ਕਰਦਾ ਹੈ ਬਲਕਿ ਬਹੁਤੀ ਵਾਰੀ ਇਹ ਇਨ੍ਹਾਂ ਪ੍ਰਬੰਧਾਂ ਨੂੰ ਆਪਣੇ

ਅਧਿਕਾਰ-ਖੇਤਰ ਵਿਚ ਲੈਣ ਅਤੇ ਆਪਣੇ ਅਨੁਕੂਲ ਢਾਲਣ ਦੀ ਪੂਰੀ-ਪੂਰੀ ਕੋਸ਼ਿਸ਼ ਕਰਦਾ ਹੈ। ਇਹੋ ਕਾਰਨ ਹੈ ਕਿ ਮਾਨਵ-ਜਾਤੀ ਆਪਣੇ ਹਰ ਪ੍ਰਬੰਧ ਅਤੇ ਪ੍ਰਪੰਚ ਨੂੰ ਬ੍ਰਹਮ-ਕੇਂਦਰਿਤ ਧਰਮ ਦੀ ਦ੍ਰਿਸ਼ਟੀ ਅਨੁਰੂਪ ਢਾਲਣ ਦਾ ਨਾ ਕੇਵਲ ਯਤਨ ਕਰਦੀ ਹੈ, ਸਗੋਂ ਹਮੇਸ਼ਾਂ ਤੋਂ ਬ੍ਰਹਮ-ਕੇਂਦਰਿਤ ਧਰਮ ਆਧਾਰਿਤ ਪ੍ਰਬੰਧਾਂ ਨੂੰ ਹੀ ਠੀਕ ਸਮਝਿਆ-ਦੱਸਿਆ ਜਾਂਦਾ ਰਿਹਾ ਹੈ।

ਮਨੁੱਖਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਮਨੁੱਖ ਵੱਲੋਂ ਆਪਣੇ ਲੌਕਿਕ ਅਤੇ ਪਰਾਲੌਕਿਕ ਪੁਰਸ਼ਾਰਥਾਂ ਦੀ ਪ੍ਰਾਪਤੀ ਨੂੰ ਸੰਭਵ ਬਣਾਉਣ ਲਈ ਜਿਸ ਵੀ ਪ੍ਰਕਾਰ ਦੀਆਂ ਵਿਧੀਆਂ, ਵਿਵਸਥਾਵਾਂ ਜਾਂ ਸਾਧਨਾਂ ਵਾਲਾ ਸਮਾਜਿਕ ਪ੍ਰਬੰਧ ਸਥਾਪਤ ਕੀਤਾ ਗਿਆ, ਸਮਾਂ ਪਾ ਕੇ ਕੁਝ ਲੋਕ ਉਸ ਸਮੁੱਚੇ ਪ੍ਰਬੰਧ ਉੱਤੇ ਇਸ ਕਦਰ ਕਾਬੂ ਪਾ ਲੈਂਦੇ ਹਨ ਕਿ ਮਨੁੱਖ ਮਨੁੱਖ ਵਿਚਕਾਰ ਸਮਾਜਿਕ ਸੰਬੰਧਾਂ ਦੇ ਵਿਘਟਨ ਦੀ ਇਕ ਅਜਿਹੀ ਸਥਿਤੀ ਪੈਦਾ ਹੋ ਜਾਂਦੀ ਹੈ ਕਿ ਹਰ ਕੋਈ ਸਮਾਜਿਕ ਸੰਬੰਧਾਂ ਨੂੰ ਆਪਣੀ ਗਰਜ਼ ਪੂਰੀ ਕਰਨ ਲਈ ਪ੍ਰਯੋਗ ਕਰਨਾ ਸ਼ੁਰੂ ਕਰ ਦਿੰਦਾ ਹੈ। ਇਹ ਸਭ ਮਨੁੱਖ, ਮਨੁੱਖੀ ਸਮਾਜ ਅਤੇ ਸਮਾਜਿਕ ਚੇਤਨਾ ਵਿੱਚੋਂ ਬ੍ਰਹਮ-ਕੇਂਦਰਿਤ ਸੰਦਰਭ ਦੇ ਗਵਾਚ ਜਾਣ ਕਾਰਨ ਵਾਪਰਦਾ ਹੈ। ਅਜਿਹੀ ਸਥਿਤੀ ਵਿਚ ਮੋਹ, ਪਿਆਰ, ਇਤਫ਼ਾਕ, ਨਿਮਰਤਾ, ਸੇਵਾ ਆਦਿ ਵਰਗੇ ਮਾਨਵੀ ਗੁਣ ਲੁਪਤ ਹੋ ਜਾਂਦੇ ਹਨ ਅਤੇ ਸਮਾਜ ਪਤਨਮੁਖੀ ਅਵਸਥਾ ਵੱਲ ਵਧਦਾ ਹੈ।

**ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਕਾਲ ਦਾ ਭਾਰਤੀ ਸਮਾਜ ਅਤੇ ਸਮਾਜਿਕ ਚੇਤਨਾ**

ਗੁਰੂ ਨਾਨਕ ਸਾਹਿਬ ਦੇ ਕਾਲ ਦੀਆਂ ਭਾਰਤੀ ਸਮਾਜਿਕ ਪ੍ਰਸਥਿਤੀਆਂ ਸੰਬੰਧੀ ਜਾਣਕਾਰੀ ਦਾ ਪ੍ਰਮਾਣਿਕ ਸ੍ਰੋਤ ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਮੰਨਿਆ ਜਾ ਸਕਦਾ ਹੈ। ਇਹ ਬਾਣੀ ਆਪਣੇ ਸਮੇਂ ਦੇ ਭਾਰਤੀ ਸਮਾਜ ਅਤੇ ਉਸ ਵਿਚ ਸੰਚਰਿਤ ਸਮਾਜਿਕ ਚੇਤਨਾ ਦੀ ਮੂੰਹ-ਬੋਲਦੀ ਤਸਵੀਰ ਹੈ। ਭਾਰਤੀ ਸਮਾਜ ਦੇ ਵੱਖੋ-ਵੱਖ ਖੇਤਰਾਂ ਵਿਚਲੀ ਵਿਘਟਨਕਾਰੀ ਸਥਿਤੀ ਸੰਬੰਧੀ ਜਾਣਕਾਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿੱਚੋਂ ਉਪਲਬਧ ਹੋ ਜਾਂਦੀ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦੇ ਕਾਲ ਦੇ ਭਾਰਤੀ ਸਮਾਜ ਅਤੇ ਸਮਾਜਿਕ ਚੇਤਨਾ ਨੂੰ ਵਿਦੇਸ਼ੀ ਹਕੂਮਤ ਦੀ ਚੜ੍ਹਤ ਕਾਰਨ ਲੱਗਭਗ ਹਰ ਪੱਖ ਤੋਂ ਖੋਰਾ ਲੱਗ ਰਿਹਾ ਸੀ। ਇਹ ਉਹ ਸਮਾਂ ਸੀ ਜਦੋਂ ਮੁਸਲਮਾਨੀ ਰਾਜ-ਪ੍ਰਬੰਧ ਅਤੇ ਇਸਲਾਮਿਕ ਪ੍ਰਭਾਵ ਭਾਰਤੀ ਸਮਾਜਿਕ ਚੇਤਨਾ ਨੂੰ ਬੁਰੀ ਤਰ੍ਹਾਂ ਵਿਕਰਿਤ ਕਰ ਰਹੇ ਸਨ। ਭਾਰਤੀ ਹਿੰਦੂ ਮੱਤ ਵਿਚਲੀ ਧਾਰਮਿਕ ਸੰਕੀਰਣਤਾ ਸਿਖਰਾਂ ਉੱਤੇ ਸੀ। ਸੂਫ਼ੀਵਾਦ ਆਪਣੀਆਂ ਕਦਰਾਂ-ਕੀਮਤਾਂ ਸਾਹਿਤ ਧਰਮ-ਦਰਸ਼ਨ ਦਾ ਅੰਗ ਬਣਨ ਦੀ ਕੋਸ਼ਿਸ਼ ਕਰ ਰਿਹਾ ਸੀ। ਪੰਜਾਬ ਅਜਿਹੇ ਸਮੇਂ ਵਿਚ ਬੁਰੀ ਤਰ੍ਹਾਂ ਅਰਾਜਕਤਾ ਦਾ ਸ਼ਿਕਾਰ ਸੀ। ਰਾਜਸੀ, ਧਾਰਮਿਕ, ਸਮਾਜਿਕ ਵਿਵਸਥਾ ਚਰਮਰਾ ਚੁੱਕੀ ਸੀ। ਗੁਰੂ ਨਾਨਕ ਸਾਹਿਬ

ਦੀ ਬਾਣੀ ਨੇ ਇਸ ਸਮੁੱਚੀ ਸਥਿਤੀ ਨੂੰ ਕਲਮਬੱਧ ਕੀਤਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਗੁਰੂ ਨਾਨਕ ਸਾਹਿਬ ਦੇ ਕਾਲ ਦੇ ਸਮਾਜ ਅਤੇ ਸਮਾਜਿਕ ਚੇਤਨਾ ਵਿੱਚੋਂ ਅਲੋਪ ਹੋ ਚੁੱਕੇ ਬ੍ਰਹਮ-ਕੇਂਦਰਿਤ ਸੰਦਰਭ ਦਾ ਪ੍ਰਗਟਾਵਾ ਕੁਝ ਇਸ ਤਰ੍ਹਾਂ ਕੀਤਾ ਹੈ:

*ਕਲਿ ਆਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ਗੁਸਾਈ।*
*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।*
*ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਅਲਾਈ।*
*ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।*
*ਚੇਲੇ ਬੈਠਨਿ ਘਰਾਂ ਵਿਚ ਗੁਰਿ ਉਠਿ ਘਰੀਂ ਤਿਨਾੜੇ ਜਾਈ।*
*ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕੁ ਗਵਾਈ।*
*ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।*
*ਵਰਤਿਆ ਪਾਪੁ ਸਭਸਿ ਜਗਿ ਮਾਂਹੀ।* (ਵਾਰ ੧:੩੦)

ਗੁਰੂ ਨਾਨਕ ਸਾਹਿਬ ਜੀ ਦੇ ਕਾਲ ਦੇ ਭਾਰਤੀ ਸਮਾਜ ਅਤੇ ਸਮਾਜਿਕ ਚੇਤਨਾ ਵਿਚ ਨੈਤਿਕ ਕਦਰਾਂ-ਕੀਮਤਾਂ ਦੀ ਥਾਂ ਅਨੈਤਿਕਤਾ ਦਾ ਬੋਲਬਾਲਾ ਸੀ। ਵਿਦੇਸ਼ੀ ਹੁਕਮਰਾਨਾਂ ਦੀ ਚੜ੍ਹਤ ਕਾਰਨ ਕਈ ਅਜਿਹੀਆਂ ਤਬਦੀਲੀਆਂ ਵਾਪਰੀਆਂ ਕਿ ਸਮਾਜਿਕ ਸੰਬੰਧਾਂ ਵਿਚ ਦਰਾਰਾਂ ਪੈਣ ਲੱਗੀਆਂ। ਸਮਾਜਿਕ ਸੰਬੰਧ ਆਰਥਿਕ ਸੰਬੰਧ ਬਣਨ ਲੱਗੇ ਤੇ ਜਾਂ ਫੇਰ ਗਰਜ਼ ਅਤੇ ਸਵਾਰਥ ਹੀ ਇਨ੍ਹਾਂ ਦਾ ਮੰਤਵ ਬਣ ਗਿਆ। ਹਾਕਮ ਸ਼੍ਰੇਣੀ ਨਾਲ ਨੇੜਤਾ ਦਰਸਾਉਣ ਦੇ ਸਵਾਰਥੀਪੁਣੇ ਦੀ ਹਨੇਰੀ ਵਿਚ ਕਈ ਸਮਾਜਿਕ ਮਾਨਤਾਵਾਂ ਅਤੇ ਰਿਸ਼ਤੇ ਕੱਖੋਂ ਹੌਲੇ ਹੋ ਗਏ। ਵਿਅਕਤੀਵਾਦ ਅਤੇ ਭੌਤਿਕਵਾਦ ਨੂੰ ਅਜਿਹੇ ਸਮੇਂ ਉਤਸ਼ਾਹ ਮਿਲਣਾ ਸੁਭਾਵਿਕ ਹੀ ਸੀ। ਅਜਿਹੀ ਸਥਿਤੀ ਵਿਚ ਸ੍ਵੈ-ਕੇਂਦਰਿਤ ਵਿਅਕਤੀਵਾਦੀ ਸਮਾਜ ਦੀ ਨੁਹਾਰ ਬਣਨੀ ਸ਼ੁਰੂ ਹੋ ਗਈ ਸੀ। ਇਹ ਸਥਿਤੀ ਕਿਸੇ ਵੀ ਸਮਾਜ ਲਈ ਆਤਮਘਾਤੀ ਹੀ ਹੁੰਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਸਮੇਂ ਦੇ ਸਮਾਜ ਅਤੇ ਸਮਾਜਿਕ ਚੇਤਨਾ ਵਿੱਚੋਂ ਅਲੋਪ ਹੋ ਚੁੱਕੇ ਬ੍ਰਹਮ-ਕੇਂਦਰਿਤ ਸੰਦਰਭ ਨੂੰ ਮੁੜ ਜਾਗ੍ਰਿਤ ਕਰਨ ਦਾ ਉਪਰਾਲਾ ਕੀਤਾ। ਉਨ੍ਹਾਂ ਦੀ ਨਜ਼ਰ ਵਿਚ ਇਹੋ ਇੱਕੋ-ਇੱਕ ਕਾਰਗਰ ਤਰੀਕਾ ਸੀ ਜਿਸ ਨਾਲ ਸਮੇਂ ਦੇ ਸਮਾਜ ਨੂੰ ਆਤਮਘਾਤੀ ਸਥਿਤੀ ਵਿੱਚੋਂ ਕੱਢਿਆ ਜਾ ਸਕਦਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਇਹ ਦ੍ਰਿੜ੍ਹ ਨਿਸ਼ਚਾ ਸੀ ਕਿ ਜੇ ਮਾਨਵੀ ਸਮਾਜ ਅਤੇ ਸਮਾਜਿਕ ਚੇਤਨਾ ਨੂੰ ਬ੍ਰਹਮ-ਕੇਂਦਰਿਤ ਸੰਦਰਭ ਪ੍ਰਾਪਤ ਹੋ ਜਾਵੇ ਤਾਂ ਮਨੁੱਖ ਆਪਣੀ ਸ੍ਵੈ-ਕੇਂਦਰਿਤ ਸੋਚ ਤੋਂ ਉੱਚਾ ਉੱਠ ਕੇ ਸਮੂਹ ਦੇ ਹਿੱਤਾਂ ਬਾਰੇ ਸੋਚਣਾ ਸ਼ੁਰੂ ਕਰ ਦੇਵੇਗਾ।

**ਗੁਰੂ ਨਾਨਕ ਸਾਹਿਬ ਜੀ ਦੀ ਬਾਣੀ:ਸਮਾਜਿਕ ਚੇਤਨਾ ਦਾ ਬ੍ਰਹਮ-ਕੇਂਦਰਿਤ ਸੰਦਰਭ**

ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚਲੀ ਸਮਾਜਿਕ ਚੇਤਨਾ ਦੇ ਬ੍ਰਹਮ-

ਕੇਂਦਰਿਤ ਸੰਦਰਭ ਨੂੰ ਦੇਖਦਿਆਂ ਸਭ ਤੋਂ ਅਹਿਮ ਗੱਲ ਧਿਆਨ ਵਿਚ ਰੱਖਣ ਵਾਲੀ ਇਹ ਹੈ ਕਿ ਇਹ ਬਾਣੀ 'ਬ੍ਰਹਮ' ਤੋਂ ਬਾਅਦ ਸਭ ਤੋਂ ਵੱਧ ਅਹਿਮੀਅਤ ਜੇ ਕਿਸੇ ਨੂੰ ਪ੍ਰਦਾਨ ਕਰਦੀ ਹੈ ਤਾਂ ਉਹ ਹੈ— ਮਨੁੱਖ ਅਤੇ ਮਨੁੱਖੀ ਸਮਾਜ। ਮਨੁੱਖ ਅਤੇ ਮਨੁੱਖੀ ਸਮਾਜ ਨਾਲ ਜੁੜੇ ਲੱਗਭਗ ਸਭਨਾਂ ਸਮਾਜਿਕ ਸਰੋਕਾਰਾਂ ਨੂੰ ਇਸ ਬਾਣੀ ਵਿਚ ਅਭਿਵਿਅਕਤੀ ਮਿਲੀ ਹੈ। ਵਿਸ਼ੇਸ਼ ਨੁਕਤਾ ਇਹ ਹੈ ਕਿ ਅਜਿਹੇ ਕਰਦੇ ਹੋਇਆਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਿਤੇ ਵੀ ਆਪਣੀ ਬ੍ਰਹਮ-ਕੇਂਦਰਿਤ ਪਹੁੰਚ ਨੂੰ ਨਹੀਂ ਤਿਆਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਮੁੱਚੀ ਬਾਣੀ-ਰਚਨਾ ਦਾ ਸਾਰ-ਤੱਤ 'ਬ੍ਰਹਮ' ਹੈ। ਇਸ ਬ੍ਰਹਮ ਦੀ ਅਭਿਵਿਅਕਤੀ, ਇਸ ਦੀ ਸਮਰੱਥਾ, ਵਡਿਆਈ, ਗੁਣ, ਰੂਪ-ਸਰੂਪ ਆਦਿ ਦਾ ਬਿਆਨ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਮਨਭਾਉਂਦਾ ਵਿਸ਼ਾ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਵਰਣਿਤ ਬ੍ਰਹਮ ਅਕੱਥ, ਨਿਰਾਕਾਰ, ਅਰੂਪ ਹੈ ਜੋ ਮਾਨਵੀ ਸਮਰੱਥਾ ਤੋਂ ਪਰ੍ਹੇ ਹੈ। ਪਰੰਤੂ ਉਸ ਨੂੰ ਜਾਣਨ ਜਾਂ ਮਿਲਣ ਦੀ ਇਨਸਾਨੀ ਲੋਚਾ ਦਾ ਪ੍ਰਗਟਾਵਾ ਵੀ ਥਾਂ-ਪੁਰ-ਥਾਂ ਬਾਣੀ ਅੰਦਰ ਮੌਜੂਦ ਹੈ। ਆਤਮਾ ਅਤੇ ਪਰਮਾਤਮਾ ਦੀ ਸੰਯੋਗੀ ਸਥਿਤੀ ਨੂੰ ਠੋਸ ਆਧਾਰ ਪ੍ਰਦਾਨ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਨੂੰ ਮਨੁੱਖਾ ਜਨਮ ਤੋਂ ਪਹਿਲਾਂ ਦੀ ਅਵਸਥਾ ਨਾਲ ਸੰਯੁਕਤ ਕਰਦੇ ਹਨ। ਮਨੁੱਖਾ ਜੀਵਨ ਆਤਮ ਪਰਮਾਤਮ ਦੇ ਵਿਯੋਗ ਦੀ ਸਥਿਤੀ ਹੈ, ਇਸ ਸਥਿਤੀ ਨੂੰ ਮੁੜ ਸੰਯੋਗ ਪ੍ਰਾਪਤ ਕਰਨ ਦਾ ਅਵਸਰ ਦੱਸਦਿਆਂ ਅੰਤਿਮ ਰੂਪ ਵਿਚ ਅਭੇਦਤਾ ਦੀ ਪਰਮ ਅਵਸਥਾ ਦਾ ਉਲੇਖ ਹੋਇਆ ਹੈ, ਜੋ ਮਨੁੱਖਾ ਜਨਮ ਤੋਂ ਪਹਿਲਾਂ ਵਾਲੀ ਸੰਯੋਗੀ ਅਵਸਥਾ ਉੱਤੇ ਮੁੜ ਪਹੁੰਚਣ ਦਾ ਨਾਂ ਹੈ।

ਮਨੁੱਖਾ ਜਨਮ ਤੋਂ ਪਹਿਲਾਂ ਦੀ ਸੰਯੋਗੀ ਸਥਿਤੀ ਅਤੇ ਬਾਅਦ ਦੀ ਅਭੇਦਤਾ ਵਾਲੀ ਅਵਸਥਾ ਦਰਮਿਆਨ ਅਤਿਅੰਤ ਮਹੱਤਵਪੂਰਨ ਪੜਾਅ ਮਾਨਵੀ ਜੀਵਨ ਦਾ ਹੈ। ਇਸ ਪੜਾਅ ਉੱਤੇ ਮਾਨਵ ਨੂੰ ਮਾਨਵੀ ਸਮਾਜ, ਸਮੁੱਚੇ ਪ੍ਰਾਣੀ-ਜਗਤ, ਪ੍ਰਾਕ੍ਰਿਤਿਕ ਆਲੇ-ਦੁਆਲੇ, ਗੱਲ ਕੀ! ਸਮੁੱਚੇ ਬ੍ਰਹਿਮੰਡੀ ਪਾਸਾਰ ਦੇ ਅੰਤਰਗਤ ਆਪਣੀ ਹੋਂਦ ਨੂੰ ਸੰਤੁਲਿਤ ਰੱਖਦਿਆਂ ਅਜਿਹੇ ਕਾਰਜ-ਕਰਮ ਕਰਨੇ ਹਨ ਤਾਂ ਕਿ ਉਹ "ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ॥ ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ॥" ਵਾਲੇ ਮੁਕਾਮ ਨੂੰ ਹਾਸਲ ਕਰ ਲਵੇ। ਇੰਞ ਸ੍ਰੀ ਗੁਰੂ ਨਾਨਕ ਦੇਵ ਜੀ ਮਾਨਵੀ ਜੀਵਨ ਨੂੰ ਬ੍ਰਹਮ-ਕੇਂਦਰਿਤ ਸੰਦਰਭ ਪ੍ਰਦਾਨ ਕਰਦੇ ਹਨ। ਇਹ 'ਲੋਕ' ਹੀ ਗੁਰੂ ਨਾਨਕ ਸਾਹਿਬ ਦੀ ਬਾਣੀ ਅਨੁਸਾਰ 'ਪਰ' ਲੋਕ ਵਿਚ ਪ੍ਰਵੇਸ਼ ਦਾ ਮਾਧਿਅਮ ਹੋ ਸਕਦਾ ਹੈ।

ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿੱਚੋਂ ਉਭਰਦੀ ਸਮਾਜਿਕ ਚੇਤਨਾ ਦਾ ਬ੍ਰਹਮ-ਕੇਂਦਰਿਤ ਸੰਦਰਭ ਉਦੋਂ ਹੋਰ ਵੀ ਨਿੱਖਰ ਕੇ ਸਾਹਮਣੇ ਆਉਂਦਾ ਹੈ ਜਦੋਂ ਗੁਰੂ ਨਾਨਕ ਸਾਹਿਬ ਜੀ ਰੱਬੀ ਅਭੇਦਤਾ ਨੂੰ ਮਾਨਵ ਦੇ ਸਮਾਜਿਕ ਸਰੋਕਾਰਾਂ ਨਾਲ ਜੋੜ ਕੇ ਪ੍ਰਸਤੁਤ ਕਰਦੇ ਹਨ। ਜੀਵਨ ਤੋਂ ਪਹਿਲੀ ਸੰਯੋਗੀ ਅਤੇ ਸੰਸਾਰਿਕ ਜੀਵਨ ਉਪਰੰਤ

ਪ੍ਰਾਪਤ ਹੋਣ ਵਾਲੀ ਅਭੇਦਤਾ ਦੇ ਵਿਚਾਲੇ 'ਜੀਵਨ-ਮੁਕਤ' ਅਰਥਾਤ ਰੂਹਾਨੀ ਪੂਰਨਤਾ ਵਾਲੀ ਜਿਸ ਜੀਵਨ-ਸ਼ੈਲੀ ਦਾ ਉਲੇਖ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਕਰਦੀ ਹੈ, ਉਹ ਉਕਤ ਦੋਵਾਂ ਅਵਸਥਾਵਾਂ ਦਰਮਿਆਨ ਇਕ ਮਜ਼ਬੂਤ ਕੜੀ ਹੈ। 'ਜੀਵਨ-ਮੁਕਤ' ਦਾ ਇਹ ਰੂਹਾਨੀ ਸੰਕਲਪ ਬ੍ਰਹਮ-ਕੇਂਦਰਿਤ ਸਮਾਜਿਕ ਚੇਤਨਾ ਨਾਲ ਨੇੜਿਉਂ ਜੁੜਿਆ ਅਜਿਹਾ ਸੰਕਲਪ ਹੈ ਜੋ ਮਨੁੱਖ ਦੀ ਰੂਹਾਨੀ ਆਜ਼ਾਦੀ ਲਈ ਰਾਹ ਪੱਧਰਾ ਕਰਦਾ ਹੈ। ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਪਰਮਾਤਮਾ, ਆਤਮਾ, ਮੁਕਤੀ ਆਦਿ ਅਧਿਆਤਮਿਕ ਸੰਕਲਪਾਂ ਨੂੰ ਮਨੁੱਖ ਦੇ ਲੌਕਿਕ ਪਾਸਾਰਾਂ ਦੀ ਸੁੱਚਤਾ ਨਾਲ ਜੋੜ ਦਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖ ਨੂੰ ਉਸ ਦੇ ਸਮਾਜੀ ਕਰਮਾਂ ਨਾਲ 'ਸਚਿਆਰਾ' ਬਣ ਕੇ ਜੁੜਨ ਦੀ ਪ੍ਰੇਰਨਾ ਕਰਦੇ ਹਨ ਤੇ ਇਵੇਂ ਇਹ ਸਾਰਾ ਭੌਤਿਕ, ਸਮਾਜਿਕ ਪਾਸਾਰ ਮਾਨਵ ਲਈ ਅਰਥਵਾਨ ਕਾਰਜ-ਭੂਮੀ ਬਣ ਜਾਂਦਾ ਹੈ। ਇਸ ਸਮੁੱਚੇ ਪਾਸਾਰੇ ਵਿਚ ਸਭ ਕੁਝ 'ਸਚੇ ਤੇਰੇ ਖੰਡ ਸਚੇ ਬ੍ਰਹਮੰਡ' ਅਨੁਰੂਪ ਹੈ, ਕੁਝ ਵੀ ਝੂਠ ਨਹੀਂ, ਆਦਰਸ਼ਹੀਣ, ਮਨਮੁਖ, ਆਤਮ-ਪਰਮਾਤਮ ਨੂੰ ਪਛਾਣਨ ਤੋਂ ਇਨਕਾਰੀ ਹੀ ਝੂਠੇ 'ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭ ਸੰਸਾਰੁ॥' ਹਨ।

ਗੁਰੂ ਨਾਨਕ ਸਾਹਿਬ ਜੀ ਦੇ ਕਾਲ ਦੇ ਭਾਰਤੀ ਸਮਾਜ ਅਤੇ ਲੋਕਾਂ ਦੀ ਸਮਾਜਿਕ-ਧਾਰਮਿਕ ਚੇਤਨਾ ਵਿਚ ਪਰੰਪਰਾਈ ਬਹੁਦੇਵਵਾਦ ਦਾ ਪ੍ਰਚਾਰ-ਪ੍ਰਸਾਰ ਵਧ ਚੁੱਕਾ ਸੀ। ਇਸਲਾਮ ਦੀ ਆਮਦ ਨਾਲ ਰੱਬ ਅਤੇ ਪੈਗ਼ੰਬਰ ਦਾ ਇਕ ਹੋਰ ਨਵਾਂ ਸੰਕਲਪ ਵੀ ਸਾਹਮਣੇ ਆ ਚੁੱਕਾ ਸੀ। ਹਾਲਾਂਕਿ ਸਿਧਾਂਤਕ ਤੌਰ 'ਤੇ ਇਕ ਬ੍ਰਹਮ ਦਾ ਮੱਤ ਵੀ ਪ੍ਰਚਲਿਤ ਸੀ ਪਰ ਬਹੁਦੇਵਵਾਦ ਦੇ ਝਮੇਲੇ ਕਾਰਨ ਪਰਸਪਰ ਤਣਾਉ ਵਾਲਾ ਮਾਹੌਲ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੀ ਬਾਣੀ ਨੇ ਇਸ ਤਣਾਉ ਨੂੰ ਖਤਮ ਕਰਨ ਲਈ ਅਧਿਆਤਮਿਕ ਮੁਹਾਵਰੇ ਦਾ ਪ੍ਰਯੋਗ ਕਰਦਿਆਂ ਸੰਸਾਰਿਕ ਪੱਧਰ ਉੱਤੇ ਸਮਾਜਿਕ ਸਮੱਸਿਆ ਨੂੰ ਹੱਲ ਕਰਨ ਲਈ 'ਰੱਬ ਇਕ ਹੈ' ਦਾ ਨਾਅਰਾ ਬੁਲੰਦ ਕੀਤਾ ਅਤੇ ਸਮਾਜ ਨੂੰ ਇਕ ਨਵੀਂ ਦਿਸ਼ਾ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਬ ਦੇ ਨਾਂ ਉੱਤੇ ਹੁੰਦੇ ਝਗੜਿਆਂ ਨੂੰ ਬੇਬੁਨਿਆਦ ਦੱਸਿਆ ਅਤੇ ਬੁਲੰਦ ਆਵਾਜ਼ ਵਿਚ ਇਹ ਕਿਹਾ ਕਿ ਰੱਬ ਸਭਨਾਂ ਮਨੁੱਖੀ ਹਿਰਦਿਆਂ ਵਿਚ ਵਿਦਮਾਨ ਹੈ।

ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚਲੀ ਸਮਾਜਿਕ ਚੇਤਨਾ ਦਾ ਬ੍ਰਹਮ-ਕੇਂਦਰਿਤ ਸੰਦਰਭ ਬ੍ਰਹਮ ਦੀਆਂ ਸਰੂਪਗਤ ਵਿਸ਼ੇਸ਼ਤਾਵਾਂ ਵਿੱਚੋਂ ਸਾਫ਼ ਝਲਕਦਾ ਹੈ। ਇਹ ਬਾਣੀ ਆਪਣੀ ਪ੍ਰਧਾਨ ਸੁਰ ਵਜੋਂ ਬ੍ਰਹਮ ਦੀਆਂ ਜਿਨ੍ਹਾਂ ਸਰੂਪਗਤ ਵਿਸ਼ੇਸ਼ਤਾਵਾਂ ਦਾ ਜ਼ਿਕਰ ਕਰਦੀ ਹੈ ਉਨ੍ਹਾਂ ਸਭਨਾਂ ਦੀ ਪ੍ਰਤਿਛਾਇਆ ਮਾਨਵੀ ਸਮਾਜ ਅੰਦਰ ਤਲਾਸ਼ਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ 'ਮੂਲ ਮੰਤਰ' ਵਿਚ ਜਿਸ ਬ੍ਰਹਮੀ-ਸੱਤਾ ਦਾ ਉਲੇਖ ਕੀਤਾ ਹੈ, ਉਸ ਦੇ ਚਰਿੱਤਰ ਵਿਚਲੀਆਂ 'ਨਿਰਭਉ' ਅਤੇ 'ਨਿਰਵੈਰੁ' ਵਾਲੀਆਂ ਵਿਸ਼ੇਸ਼ਤਾਵਾਂ ਇਕ ਪਾਸੇ ਪਾਰਗਾਮੀ ਬ੍ਰਹਮ ਦੀ ਅਪਾਰ ਸਮਰੱਥਾ ਅਤੇ ਵੈਰ-

ਵਿਰੋਧ ਰਹਿਤ ਆਚਰਣਕ ਵਡਿਆਈ ਦੀਆਂ ਸੂਚਕ ਹਨ, ਦੂਸਰੇ ਪਾਸੇ ਇਹ ਗੁਰੂ ਨਾਨਕ ਸਾਹਿਬ ਦੇ ਸਮੇਂ ਦੇ ਸਮਾਜ ਦੀ ਇੱਛਾ ਨੂੰ ਵੀ ਸਪੱਸ਼ਟ ਕਰਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਬ੍ਰਹਮੀ ਚਰਿੱਤਰ ਦੀਆਂ ਇਨ੍ਹਾਂ ਵਿਸ਼ੇਸ਼ਤਾਈਆਂ ਦੀ ਪ੍ਰਤੀਛਾਇਆ ਨਿਸ਼ਚਿਤ ਰੂਪ ਵਿਚ ਮਾਨਵੀ ਸਮਾਜ ਅੰਦਰ ਵੇਖਣਾ ਚਾਹੁੰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਮੂਲ ਮੰਤਰ ਅਤੇ ਉਨ੍ਹਾਂ ਦੀ ਬਾਕੀ ਸਾਰੀ ਬਾਣੀ ਵਿਚ ਵੱਖੋ-ਵੱਖ ਸ਼ਬਦਾਂ ਦੁਆਰਾ ਪਰਮ ਆਤਮਾ ਦੇ ਜਿਸ ਵੀ ਗੁਣ-ਲੱਛਣ, ਕਰਮ-ਕਰਮਿ ਜਾਂ ਸੁਭਾਅ ਦਾ ਜ਼ਿਕਰ ਹੋਇਆ ਹੈ, ਉਨ੍ਹਾਂ ਸਭਨਾਂ ਸ਼ਬਦਾਂ ਦੀ ਬਿੰਬਾਂ, ਪ੍ਰਤੀਕਾਂ, ਭਾਵਾਂ ਜਾਂ ਅਰਥਾਂ ਦੀ ਪੱਧਰ ਉੱਤੇ ਲੋੜ ਅਤੇ ਮਹੱਤਵ ਮਨੁੱਖੀ ਸਮਾਜ ਅਤੇ ਸਮਾਜਿਕ ਚੇਤਨਾ ਨਾਲ ਹੀ ਜੁੜਿਆ ਹੋਇਆ ਹੈ। ਮਿਸਾਲ ਵਜੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਵਿਸ਼ਵ ਦੀ ਇੱਕੋ-ਇੱਕ ਸ਼ੁੱਧ ਹੋਂਦ ਲਈ ਵਰਤੇ ਵਿਭਿੰਨ ਸ਼ਬਦ (ਸਤਿ, ਸੱਚਾ, ਸੱਚਾ ਸਾਹਿਬ, ਨਿਰਵੈਰੁ, ਨਿਰਭਉ ਆਦਿ) ਦੇਖੇ ਜਾ ਸਕਦੇ ਹਨ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚ ਕਈ ਅਜਿਹੇ ਸਮਾਨਾਰਥੀ, ਵਿਰੋਧਾਰਥੀ ਸ਼ਬਦ-ਜੁੱਟ, ਸਮਾਸ ਅਤੇ ਸੰਕਲਪਾਤਮਕ ਸ਼ਬਦਾਂ ਦੇ ਰੂਪ-ਸਰੂਪ ਮਿਲਦੇ ਹਨ, ਜਿਨ੍ਹਾਂ ਦੀ ਗੁਰੂ ਨਾਨਕ ਸਾਹਿਬ ਦੇ ਸਮੇਂ ਦੇ ਸਮਾਜ ਅਤੇ ਸਮਾਜਿਕ ਵਿਵਸਥਾ ਦੇ ਸੰਦਰਭ ਵਿਚ ਵਿਸ਼ੇਸ਼ ਅਹਿਮੀਅਤ ਤਾਂ ਹੈ ਹੀ ਸੀ, ਅੱਜ ਵੀ ਇਨ੍ਹਾਂ ਦੇ ਮਹੱਤਵ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਸੱਚ-ਕੂੜ, ਸਤਿ-ਅਸਤਿ, ਸਚਿਆਰ-ਕੂੜਿਆਰ, ਚੰਗਾ-ਮੰਦਾ, ਭਲਾ-ਬੁਰਾ, ਸੁਚੱਜੀ-ਕੁਚੱਜੀ, ਸੁਹਾਗਣ-ਦੁਹਾਗਣ, ਗੁਰਮੁਖ-ਮਨਮੁਖ ਅਤੇ ਹਉਮੈ, ਮਾਇਆ, ਮਮਤਾ, ਮੋਖ, ਮੁਕਤੀ, ਜਗਤ, ਸੰਸਾਰ ਆਦਿ ਸ਼ਬਦ-ਜੁੱਟ ਅਤੇ ਸੰਕਲਪ, ਅਰਥ ਅਤੇ ਭਾਵ ਦੀ ਪੱਧਰ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੀ ਸਮਾਜਿਕ ਰਹਿਤਲ ਅਤੇ ਵਿਵਸਥਾ ਨੂੰ ਦਰਸਾਉਣ ਦੇ ਨਾਲ-ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸੰਚਾਰਿਤ ਬਿਹਤਰ, ਸਮਾਜਿਕ ਚੇਤਨਾ ਦਾ ਨਮੂਨਾ ਵੀ ਪ੍ਰਸਤੁਤ ਕਰਦੇ ਹਨ। ਇੰਞ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਾਪਤ ਸਮਾਜ ਦੀਆਂ ਘਾਟਾਂ ਜਾਂ ਦੁਸ਼ਵਾਰੀਆਂ ਦਾ ਜ਼ਿਕਰ ਹੀ ਆਪਣੀ ਬਾਣੀ ਅੰਦਰ ਨਹੀਂ ਕਰਦੇ ਸਗੋਂ ਆਪਣੇ ਵੱਲੋਂ ਇੱਛਿਤ ਸਕਾਰਾਤਮਕ ਸਮਾਜ ਦਾ ਮਾਡਲ ਵੀ ਪ੍ਰਸਤੁਤ ਕਰਦੇ ਹਨ। ਅਜਿਹੇ ਸਮਾਜ ਦੇ ਨਿਰਮਾਣ ਵਿਚ ਸਹਾਇਕ ਗੁਣਾਂ (ਬਰਾਬਰਤਾ, ਨਿਆਇ, ਆਪਸੀ ਭਾਈਚਾਰਾ, ਨਿਮਰਤਾ, ਸੇਵਾ) ਵਾਲੀ ਸਮਾਜਿਕ ਚੇਤਨਾ ਦਾ ਪ੍ਰਗਟਾਵਾ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਵਸਤੂ ਦਾ ਵਿਸ਼ੇਸ਼ ਹਾਸਲ ਹੈ। ਭਾਣਾ, ਹੁਕਮ, ਰਜ਼ਾ, ਮੁਕਤੀ, ਸਤਿ ਨਾਮੁ, ਅਨਹਦ ਨਾਦ, ਰਹਿਮ, ਕਿਰਪਾ, ਗੁਰੂ, ਗੁਰਪ੍ਰਸਾਦਿ ਆਦਿ ਪਰਮਾਰਥੀ ਨੁਕਤੇ ਇਸ ਸਮਾਜਿਕ ਚੇਤਨਾ ਨੂੰ ਅਧਿਆਤਮਿਕ ਸੰਦਰਭ ਪ੍ਰਦਾਨ ਕਰਦੇ ਹਨ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦੇ ਪਰਮਾਤਮਾ ਦਾ ਲੋਕ-ਹਿੱਤਕਾਰੀ ਰੂਪ ਅਤੇ ਚਰਿੱਤਰ ਇਸ ਬਾਣੀ ਦੇ ਵਸਤੂ-ਵਿਧਾਨ ਦੀ ਸਮਾਜਿਕ ਖਾਸੀਅਤ ਹੈ।

ਇਸੇ ਲਈ ਇਹ ਬਾਣੀ ਆਰਥਿਕ ਪੱਧਰ 'ਤੇ ਕਾਣੀ ਵੰਡ ਨੂੰ ਭਰਦੀ ਹੈ ਅਤੇ ਅਜਿਹੀ ਵੰਡ ਕਰਨ ਵਾਲਿਆਂ ਨੂੰ 'ਮਾਣਸ ਖਾਣੇ' ਕਹਿੰਦੀ ਹੈ। ਮਨੁੱਖੀ ਹੱਕਾਂ ਦੀ ਰਾਖੀ ਕਰਨ ਦੇ ਨਾਲ-ਨਾਲ ਸਬਰ, ਸੰਤੋਖ ਸਿਖਾਉਂਦੀ ਹੋਈ ਇਹ ਬਾਣੀ ਲਾਲਚ ਨੂੰ ਮਾਨਵੀ ਹਿਰਦੇ ਵਿੱਚੋਂ ਮਨਫ਼ੀ ਕਰਨਾ ਲੋੜਦੀ ਹੈ। ਇਹ ਬਾਣੀ ਦਇਆ, ਮੋਹ, ਪਿਆਰ, ਸੇਵਾ, ਸੁੱਚਤਾ ਦੇ ਆਧਾਰ ਉੱਤੇ ਮਨੁੱਖ ਅਤੇ ਉਸ ਦੇ ਸਮਾਜ ਨੂੰ ਚਲਾਉਣਾ ਚਾਹੁੰਦੀ ਹੈ। ਹਉਮੈ, ਕਾਮ, ਕ੍ਰੋਧ, ਲੋਭ, ਮੋਹ, ਮਾਇਆ 'ਤੇ ਆਧਾਰਿਤ ਜ਼ਿੰਦਗੀ ਨੂੰ ਗੁਰੂ ਨਾਨਕ ਸਾਹਿਬ ਦੀ ਬਾਣੀ ਕੂੜ ਕਹਿ ਕੇ ਗ਼ਲਤ ਠਹਿਰਾਉਂਦੀ ਹੈ ਅਤੇ ਇਸ ਦੇ ਉਲਟ ਨਿਮਰਤਾ, ਸਹਿਨਸ਼ੀਲਤਾ, ਖ਼ਿਮਾ, ਪਰਉਪਕਾਰ ਅਤੇ ਸਰਬੱਤ ਦਾ ਭਲਾ ਮੰਗਣ ਵਾਲੀ ਤਰਜ਼ੇ-ਜ਼ਿੰਦਗੀ ਨੂੰ ਠੀਕ ਦੱਸਦੀ ਹੈ। ਇਹ ਬਾਣੀ ਸਮਾਜਿਕ ਕਦਰਾਂ-ਕੀਮਤਾਂ ਨੂੰ ਰੱਬ ਨਾਲ ਸੰਬੰਧਿਤ ਕਰਦੀ ਹੈ। ਰੱਬ ਨੂੰ ਮਨੁੱਖ ਦੇ ਕੀਤੇ ਕੰਮਾਂ ਦਾ ਜਾਇਜ਼ਾ ਲੈਣ ਵਾਲਾ ਜੱਜ ਦੱਸਦੀ ਹੋਈ ਮੁਕਤੀ ਜਾਂ ਰੱਬੀ ਪ੍ਰਾਪਤੀ ਲਈ ਜ਼ਰੂਰੀ ਉਨ੍ਹਾਂ ਸਾਧਨਾਂ ਅਤੇ ਨੇਮਾਂ ਦਾ ਉਲੇਖ ਕਰਦੀ ਹੈ, ਜਿਹੜੇ ਰੱਬ ਨੂੰ ਪਸੰਦ ਹਨ। ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਰੱਬ ਦੀ ਪ੍ਰਾਪਤੀ ਲਈ ਉਨ੍ਹਾਂ ਸਮਾਜਿਕ ਕੀਮਤਾਂ ਦਾ ਇਕ ਖਾਸ ਪੈਟਰਨ ਨਿਸ਼ਚਿਤ ਕਰਦੀ ਹੈ, ਜਿਨ੍ਹਾਂ ਦਾ ਮੁੱਲ ਦਰਗਾਹ ਅਰਥਾਤ ਰੱਬ ਦੀ ਨਜ਼ਰ ਵਿਚ ਪੈਂਦਾ ਹੈ। ਇਸ ਸਭ ਕੁਝ ਦਾ ਸਮਾਜਿਕ ਮਨੁੱਖੀ ਅਸਰ ਇਹ ਹੁੰਦਾ ਹੈ ਕਿ ਮਨੁੱਖ ਦੀ ਸਮੁੱਚੀ ਸ਼ਖ਼ਸੀਅਤ, ਉਸ ਦਾ ਸਮਾਜ, ਉਸ ਦੀ ਸਮਾਜਿਕ ਚੇਤਨਾ, ਮਨੋਵੇਗ, ਸਮਾਜਿਕ ਵਿਹਾਰ ਆਦਿ ਉਸ ਸੰਚੇ ਵਿਚ ਢਲ ਜਾਂਦੇ ਹਨ, ਜਿਹੜਾ ਰੱਬ ਨੂੰ ਪਸੰਦ ਹੈ। ਜੋ ਰੱਬ ਨੂੰ ਪਸੰਦ ਹੈ, ਉਹ ਹਰ ਸੂਰਤ ਵਿਚ ਲੋਕ-ਹਿਤੈਸ਼ੀ ਹੈ ਤੇ ਹੋਵੇਗਾ, ਅਜਿਹੀ ਲੋਕ-ਮਾਨਤਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚਲੀ ਸਮਾਜਿਕ ਚੇਤਨਾ ਦੇ ਬ੍ਰਹਮ-ਕੇਂਦਰਿਤ ਮੁਹਾਵਰੇ ਨੂੰ ਪਛਾਣਨ ਲਈ ਉਨ੍ਹਾਂ ਦੇ ਅਧਿਆਤਮਿਕ ਸੰਕਲਪਨਾ ਵਾਲੇ ਸੂਤ੍ਰ 'ਹੁਕਮਿ ਰਜਾਈ ਚਲਣਾ' ਨੂੰ ਵੇਖਿਆ-ਸਮਝਿਆ ਜਾ ਸਕਦਾ ਹੈ। 'ਹੁਕਮਿ ਰਜਾਈ ਚਲਣਾ' ਇਕ ਉੱਤਰ-ਕ੍ਰਾਂਤੀਕਾਰੀ ਅਤੇ ਉੱਤਰ-ਪੂੰਜੀਵਾਦੀ ਸੋਚ ਨਾਲ ਪਰਿਪੂਰਣ ਅਜਿਹਾ ਸੰਕਲਪ ਹੈ, ਜਿਹੜਾ ਮਾਨਵੀ ਸਮਾਜ ਅੰਦਰ ਪ੍ਰਤਿਯੋਗ ਦੀ ਥਾਂ ਸਹਿਯੋਗ, ਹੰਕਾਰ ਦੀ ਥਾਂ ਹੰਕਾਰ-ਤਿਆਗ, ਗਿਣਤੀ ਦੀ ਥਾਂ ਗੁਣਵੱਤਾ, ਸ਼ੋਸ਼ਣ ਦੀ ਥਾਂ ਭਾਈਚਾਰੇ, ਜਬਰ ਦੀ ਥਾਂ ਸੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਅਤੇ ਹਿੰਸਾ ਦੀ ਥਾਂ ਪ੍ਰੇਮ ਉੱਤੇ ਆਧਾਰਿਤ ਹੈ। ਇਹ ਮਨੁੱਖ ਨੂੰ ਸਹਿਣਸ਼ੀਲ, ਬੇਹਰਕਤ, ਉਦਾਸੀਨ ਅਤੇ ਕਰਮਵਾਚੀ ਦਰਸ਼ਕ ਨਹੀਂ ਸਗੋਂ ਸਮਾਜਿਕ-ਆਰਥਿਕ-ਰਾਜਨੀਤਿਕ-ਸਭਿਆਚਾਰਕ ਤਬਦੀਲੀ ਦਾ ਕਿਰਿਆਸ਼ੀਲ ਮਾਧਿਅਮ ਅਤੇ ਸਾਧਨ ਬਣਾਉਂਦਾ ਹੈ। ਆਪਣੀ ਬਾਣੀ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਹੁਕਮ ਜਾਂ ਭਾਣੇ ਦੇ ਮਾਧਿਅਮ ਦੁਆਰਾ ਅਜਿਹੀ ਜੀਵਨ-ਵਿਧੀ ਦਾ ਉਲੇਖ ਕਰਦੇ ਹਨ, ਜਿਸ ਅੰਦਰ ਸਮੁੱਚੀ

ਮਾਨਵਤਾ ਦੇ ਲੋਕ-ਪਰਲੋਕ ਨਾਲ ਸੰਬੰਧਿਤ ਪੁਰਸ਼ਾਰਥਾਂ ਦੀ ਪੂਰਤੀ ਦਾ ਵਿਸ਼ਵਾਸ ਦ੍ਰਿੜ੍ਹਾਇਆ ਗਿਆ ਹੈ। ਇੰਵ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚਲੇ ਬ੍ਰਹਮ-ਕੇਂਦਰਿਤ ਸੰਦਰਭ ਨੇ ਨਾ ਕੇਵਲ ਧਾਰਮਿਕ ਸਗੋਂ ਸਮਾਜਿਕ ਇਨਕਲਾਬ ਵਿਚ ਵੀ ਮਹੱਤਵਪੂਰਨ ਯੋਗਦਾਨ ਪਾਇਆ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਸ਼ੁਭ ਅਮਲਾਂ ਉੱਤੇ ਆਧਾਰਿਤ ਅਜਿਹੇ ਨਵੀਨ ਧਰਮ ਦਾ ਪ੍ਰਤਿਪਾਦਨ ਕਰਦੀ ਹੈ ਜਿਸ ਵਿਚਲੀ ਸਮਾਜਿਕ ਪ੍ਰਾਸੰਗਿਕਤਾ ਹਮੇਸ਼ਾਂ ਬਣੀ ਰਹੇਗੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਦ੍ਰਿੜ੍ਹ-ਨਿਸ਼ਚਾ ਸੀ ਕਿ ਕੋਈ ਵੀ ਧਰਮ ਉਦੋਂ ਤਕ ਨਾ ਤਾਂ ਪ੍ਰਮਾਣਿਕ ਬਣਿਆ ਰਹਿੰਦਾ ਹੈ ਅਤੇ ਨਾ ਹੀ ਉਦੋਂ ਤਕ ਪ੍ਰਾਸੰਗਿਕ ਸਾਬਤ ਹੁੰਦਾ ਹੈ ਜਦੋਂ ਤਕ ਉਹ ਸਰਬ ਸਮੂਹ ਦੇ ਸਮਾਜਿਕ ਸਰੋਕਾਰਾਂ ਨਾਲ ਪੂਰੀ ਤਰ੍ਹਾਂ ਜੁੜਿਆ ਰਹਿੰਦਾ ਹੈ। ਗੁਰੂ ਨਾਨਕ ਸਾਹਿਬ ਦੇ ਕਾਲ ਦਾ ਧਰਮ ਸਮਾਜਿਕ ਪ੍ਰਮਾਣਿਕਤਾ ਅਤੇ ਪ੍ਰਾਸੰਗਿਕਤਾ ਤੋਂ ਵਿਰਵਾ ਹੋ ਚੁੱਕਾ ਸੀ। ਅਜਿਹੇ ਸਮੇਂ ਸਮਾਜ ਦੇ ਧਾਰਮਿਕ ਗੌਰਵ ਨੂੰ ਕਾਇਮ ਕਰਨ ਲਈ ਗੁਰੂ ਜੀ ਨੇ ਮਾਨਵੀ ਸਰੋਕਾਰਾਂ ਨਾਲ ਨੇੜਿਉਂ ਜੁੜੇ ਹੋਏ ਅਜਿਹੇ ਨਵੇਂ ਧਰਮ ਦੀ ਨੀਂਹ ਰੱਖੀ ਜਿਹੜਾ ਪਾਖੰਡਾਂ ਦੀ ਥਾਂ ਅੰਤਰ-ਖੋਜ ਅਤੇ ਸਮਾਜਿਕ ਅਮਲਾਂ ਉੱਤੇ ਆਧਾਰਿਤ ਸੀ। ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸੋਚ, ਵਿਹਾਰ ਅਤੇ ਕਰਮ ਆਦਿ ਸਭਨਾਂ ਪੱਖਾਂ ਤੋਂ ਇਕ ਅਜਿਹੇ ਸੱਚੇ ਅਤੇ ਸੁੱਚੇ ਮਾਨਵ ਦਾ ਨਿਰਮਾਣ ਕਰਨਾ ਚਾਹੁੰਦੇ ਸਨ ਜਿਹੜਾ ਮਾਨਵੀ ਸਮਾਜ ਲਈ ਆਦਰਸ਼ ਸਾਬਤ ਹੋ ਸਕੇ। ਇਸ ਕਾਰਨ ਉਹ ਆਪਣੀ ਬਾਣੀ ਵਿਚ ਸੱਚੇ ਆਚਰਨ ਨੂੰ ਸਭ ਤੋਂ ਵੱਧ ਅਹਿਮੀਅਤ ਦਿੰਦੇ ਹਨ:

*ਸਚਹੁ ਓਰੈ ਸਭੁ ਕੋ ਊਪਰਿ ਸਚੁ ਆਚਾਰੁ॥* *(ਪੰਨਾ ੬੨)*

ਸੱਚੇ-ਸੁੱਚੇ ਮਾਨਵੀ ਆਚਰਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਜਿੱਥੇ ਮਨੁੱਖ ਦੇ ਸਮਾਜਿਕ ਜੀਵਨ ਦੀ ਸਫ਼ਲਤਾ ਲਈ ਜ਼ਰੂਰੀ ਖਿਆਲ ਕਰਦੇ ਹਨ, ਉਥੇ ਇਸ ਨੂੰ ਬ੍ਰਹਮ-ਕੇਂਦਰਿਤ ਸੰਦਰਭ ਪ੍ਰਦਾਨ ਕਰਦਿਆਂ ਨਰਕ-ਸਵਰਗ ਦੇ ਪਰਮਾਰਥੀ ਸੰਕਲਪਾਂ ਦੇ ਨਾਲ-ਨਾਲ ਮੁਕਤੀ ਰੂਪੀ ਰੱਬੀ ਅਭੇਦਤਾ ਨਾਲ ਵੀ ਜੋੜ ਦਿੰਦੇ ਹਨ:

*- ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*
*ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥* *(ਪੰਨਾ ੪੬੩)*
*- ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥*
*ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥*
*ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥*
*ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥* *(ਪੰਨਾ ੪੬੮)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੁੱਚੇ ਜੀਵਨ-ਚਰਿੱਤਰ ਅਤੇ ਬਾਣੀ-ਚਿੰਤਨ ਨੇ ਮਾਨਵਤਾ ਲਈ ਜਿਸ ਸਮਾਜਿਕ ਚੇਤਨਾ ਦਾ ਸੰਚਾਰ ਕੀਤਾ ਹੈ, ਉਹ ਹਰ ਯੁੱਗ ਦੀਆਂ

ਪ੍ਰਸਥਿਤੀਆਂ ਦੇ ਅਨੁਰੂਪ ਮਨੁੱਖੀ ਸਮਾਜ ਦੀ ਅਗਵਾਈ ਕਰਨ ਦੀ ਸਮਰੱਥਾ ਰੱਖਦਾ ਹੈ। ਇਸ ਦ੍ਰਿਸ਼ਟੀ ਵਿਚ ਸ੍ਰੀ ਗੁਰੁ ਨਾਨਕ ਦੇਵ ਜੀ ਵੱਲੋਂ ਪੇਸ਼ ਕਿਰਤ, ਸੰਗਤ ਅਤੇ ਸੇਵਾ ਦੇ ਸੰਕਲਪ ਨੂੰ ਦੇਖਿਆ ਜਾ ਸਕਦਾ ਹੈ। ਇਹ ਤਿੰਨੋਂ ਸੰਕਲਪ ਮਾਨਵੀ ਸਮਾਜ ਦੇ ਵੱਖੋ-ਵੱਖ ਅਨੁਭਵਾਂ, ਲੋੜਾਂ, ਸੰਘਰਸ਼ਾਂ, ਜੀਣ-ਥੀਣ ਦੇ ਵਸੀਲਿਆਂ ਅਤੇ ਆਪਸੀ ਸਾਂਝ ਨੂੰ ਦਰਸਾਉਂਦੇ ਹਨ। ਗਹੁ ਨਾਲ ਵੇਖੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਕਿਰਤ, ਸੰਗਤ ਅਤੇ ਸੇਵਾ ਮਾਨਵੀ ਸਮਾਜ ਦੇ ਉਹ ਧੁਰੇ ਹਨ, ਜਿਨ੍ਹਾਂ ਤੋਂ ਬਿਨਾਂ ਸਮਾਜ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਇਨ੍ਹਾਂ ਤਿੰਨਾਂ ਉੱਤੇ ਬਹੁਤ ਬਲ ਦਿੱਤਾ ਹੈ। ਮਾਨਵ ਦੇ ਭੌਤਿਕ ਸੰਸਾਰ ਨਾਲ ਜੁੜੇ ਇਨ੍ਹਾਂ ਸੰਕਲਪਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ 'ਸੁਕਿਰਤ', 'ਸਤਿਸੰਗਤ' ਅਤੇ 'ਨਿਰਸੁਆਰਥ ਸੇਵਾ' ਦੇ ਰੂਪ ਵਿਚ ਪਰਿਭਾਸ਼ਤ ਕਰਦਿਆਂ ਆਪਣੀ ਬ੍ਰਹਮ-ਕੇਂਦਰਿਤ ਪਹੁੰਚ ਦਾ ਹਿੱਸਾ ਬਣਾ ਲੈਂਦੇ ਹਨ। 'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥' ਕਹਿ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖ ਨੂੰ ਕਿਰਤ ਕਰਨ ਅਤੇ ਆਪਣੀ ਕਿਰਤ-ਕਮਾਈ ਵਿੱਚੋਂ ਸਮਾਜ ਲਈ ਕੁਝ ਹਿੱਸਾ ਕੱਢਣ ਦਾ ਆਦੇਸ਼ ਕਰ ਕੇ ਇਸ ਕਿਰਤ ਨੂੰ 'ਸੁਕਿਰਤ' ਵਿਚ ਪਰਵਰਤਿਤ ਕਰ ਦਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਸਮੁੱਚੀ ਬਾਣੀ ਮਨੁੱਖ ਨੂੰ ਕਰਮਯੋਗੀ ਬਣਨ ਦਾ ਸੰਦੇਸ਼ ਦਿੰਦੀ ਹੈ। ਇਸ ਬਾਣੀ ਵਿਚ ਸੰਨਿਆਸ ਦੀ ਥਾਂ ਗ੍ਰਹਿਸਤ ਮਾਰਗ ਨੂੰ ਪ੍ਰਧਾਨਤਾ ਦਿੱਤੀ ਗਈ ਹੈ। ਗ੍ਰਹਿਸਤ ਦੀ ਬੁਨਿਆਦ ਸੰਗਤ ਉੱਤੇ ਆਧਾਰਿਤ ਹੈ। ਇਸ ਤੋਂ ਇਲਾਵਾ ਸੰਗਤ ਦੇ ਸੰਕਲਪਾਂ ਨੂੰ ਸੰਪੂਰਨਤਾ ਪ੍ਰਦਾਨ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖ ਨੂੰ 'ਸਤਿਸੰਗਤ' ਕਰਨ ਅਤੇ 'ਕੁਸੰਗਤ' ਤੋਂ ਬਚਣ ਦਾ ਸਮਾਜੀ ਉਪਦੇਸ਼ ਕਰਦੇ ਹਨ:

*- ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥*
*ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥ (ਪੰਨਾ ੨੦)*
*- ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥ (ਪੰਨਾ ੪੧੪)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰਸੁਆਰਥ, ਆਪਸੀ ਮੋਹ-ਪਿਆਰ ਉੱਤੇ ਆਧਾਰਿਤ ਸਮਾਜਿਕ ਚੇਤਨਾ ਦਾ ਸੰਚਾਰ ਕਰਦੇ ਹੋਇਆਂ ਸਤਿ-ਸੰਗਤ ਨੂੰ ਮਾਨਵਤਾ ਦੇ ਭੌਤਿਕੀ ਅਤੇ ਰੂਹਾਨੀਅਤ ਨਾਲ ਜੁੜੇ ਮਸਲਿਆਂ ਨੂੰ ਹੱਲ ਕਰਨ ਦਾ ਕਾਰਗਰ ਤਰੀਕਾ ਦੱਸ ਕੇ ਸੰਗਤ ਨੂੰ ਬ੍ਰਹਮੀ ਕਲਾਵੇ ਵਿਚ ਲਿਆਂਦਾ ਹੈ। ਇਸੇ ਤਰ੍ਹਾਂ 'ਸੇਵਾ' ਦੇ ਸੰਕਲਪ ਨੂੰ ਦੁਨੀਆਂ ਅਤੇ ਦਰਗਾਹ ਦਾ ਸੰਬੰਧ ਜੋੜਨ ਵਾਲੀ ਇਕ ਮਜ਼ਬੂਤ ਕੜੀ ਮੰਨਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*

ਸ੍ਰੀ ਗੁਰੂ ਨਾਨਕ ਦੇਵ ਜੀ 'ਸੇਵਾ' ਜਿਹੇ ਮਾਨਵੀ ਗੁਣ ਨੂੰ ਜਦੋਂ ਪ੍ਰਭੂ-ਭਗਤੀ

ਅਤੇ ਮਾਨਵ-ਮੁਕਤੀ ਦਾ ਸਾਧਨ ਬਣਾਉਂਦੇ ਹਨ ਤਾਂ ਉਦੋਂ ਇਕ ਤਾਂ ਇਸ ਸੰਕਲਪ ਨੂੰ ਬ੍ਰਹਮ-ਕੇਂਦਰਿਤ ਸੰਦਰਭ ਪ੍ਰਾਪਤ ਹੁੰਦਾ ਹੈ ਅਤੇ ਦੂਜੇ, ਇਹ ਸੇਵਾ ਮਾਨਵੀ ਸਮਾਜ ਲਈ ਆਦਰਸ਼ ਹੋ ਨਿੱਬੜਦੀ ਹੈ। ਸੇਵਾ ਜਿਹੇ ਆਦਰਸ਼ ਨੂੰ ਅਪਣਾਉਣ ਨਾਲ ਮਨੁੱਖ ਹੰਕਾਰੀ ਜਾਂ ਈਰਖਾਲੂ ਬਿਰਤੀਆਂ ਤੋਂ ਸਹਿਜੇ ਹੀ ਨਿਜਾਤ ਪਾ ਲੈਂਦਾ ਹੈ।

ਉਕਤ ਸਮੁੱਚੇ ਵਿਵਰਨ ਤੋਂ ਸਪੱਸ਼ਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਣੀ-ਚਿੰਤਨ ਦਾ ਅਹਿਮ ਸਰੋਕਾਰ ਇਨਸਾਨੀ ਜ਼ਿੰਦਗੀ ਅਤੇ ਸਮਾਜ ਹੈ। ਇਨਸਾਨੀ ਜ਼ਿੰਦਗੀ ਅਤੇ ਸਮਾਜ ਨੂੰ ਉੱਥਾਨਮੁਖੀ ਸਮਾਜਿਕ ਚੇਤਨਾ ਪ੍ਰਦਾਨ ਕਰਨ ਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਅਨੇਕ ਥਾਈਂ ਪ੍ਰੇਰਨਾਵਾਂ ਦਿੱਤੀਆਂ ਹਨ। ਇਸ ਵਿਚ ਵੀ ਕਿਸੇ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਮੁੱਚੇ ਰੂਪ ਵਿਚ ਅਧਿਆਤਮਵਾਦੀ ਦਾਰਸ਼ਨਿਕ ਸਨ। ਉਨ੍ਹਾਂ ਦੀ ਸਮੁੱਚੀ ਵਿਚਾਰਧਾਰਾ ਸਣੇ ਸਮਾਜਿਕ ਵਿਚਾਰਧਾਰਾ ਦੇ ਅਤੇ ਉਨ੍ਹਾਂ ਦੇ ਕਰਮ-ਖੇਤਰ ਦਾ ਆਧਾਰ ਅਧਿਆਤਮਿਕਤਾ ਹੀ ਹੈ ਪਰ ਇਹ ਪਰੰਪਰਾਗਤ ਅਰਥਾਂ ਵਿਚ ਬੰਨ੍ਹੀ ਅਧਿਆਤਮਿਕਤਾ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੋਕਾਰ ਪਰੰਪਰਾਗਤ ਧਾਰਮਿਕ ਸਰੋਕਾਰਾਂ ਤੋਂ ਵੱਖਰੇ ਹਨ ਤੇ ਇਨਸਾਨੀ ਜ਼ਿੰਦਗੀ ਅਤੇ ਸਮਾਜ ਇਸ ਦਾ ਕੇਂਦਰੀ ਲੱਛਣ ਹੈ। ਮਾਨਵੀ ਸਮਾਜਿਕ ਸਰੋਕਾਰ ਅਤੇ ਅਧਿਆਤਮਿਕਤਾ ਗੁਰੂ ਜੀ ਦੀ ਬਾਣੀ ਵਿਚ ਅਨਿੱਖੜ ਰੂਪ ਵਿਚ ਜੁੜੇ ਹੋਏ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਯਤਨ ਅਸਲੋਂ ਨਿਵੇਕਲਾ ਅਤੇ ਇਤਿਹਾਸਕ ਮਹੱਤਵ ਦਾ ਧਾਰਨੀ ਹੈ। ਮਾਨਵੀ ਸਰੋਕਾਰਾਂ ਨੂੰ ਅਭਿਵਿਅਕਤੀ ਪ੍ਰਦਾਨ ਕਰਨ ਹਿਤ ਬ੍ਰਹਮ-ਕੇਂਦਰਿਤ ਪਹੁੰਚ ਵਾਲੇ ਮੁਹਾਵਰੇ ਦਾ ਪ੍ਰਯੋਗ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਣੀ-ਚਿੰਤਨ ਦਾ ਮੁੱਲਵਾਨ ਪਹਿਲੂ ਹੈ।

ਸਹਾਇਕ ਪੁਸਤਕਾਂ ਤੇ ਹੋਰ ਸਮੱਗਰੀ:


੧. *ਡਾ. ਜਗਬੀਰ ਸਿੰਘ, "ਗੁਰੂ ਨਾਨਕ ਬਾਣੀ ਵਿਚ ਸਭਿਆਚਾਰਕ ਕ੍ਰਾਂਤੀ", (ਵਿਸਮਾਦੁ ਨਾਦ: ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ ਵਿਸ਼ੇਸ਼ ਅੰਕ)।*

੨. *ਆਰ.ਐਮ.ਮੈਕਾਈਵਰ ਤੇ ਚਾਰਲਸ ਐਚ.ਪੇਜ., ਸਮਾਜ : ਇਕ ਪ੍ਰਾਰੰਭਿਕ ਵਿਸ਼ਲੇਸ਼ਣ, (ਅਨੁ. ਸਾਵਿੰਦਰਜੀਤ ਕੌਰ)।*

੩. *ਸਾਵਿੰਦਰਜੀਤ ਕੌਰ, ਸਮਾਜ ਵਿਗਿਆਨ ਨਾਲ ਜਾਣ ਪਛਾਣ।*

੪. *ਦਰਸ਼ਨ ਸਿੰਘ (ਪ੍ਰੋ.), "ਗੁਰੂ ਗ੍ਰੰਥ ਸਾਹਿਬ ਰਾਸ਼ਟਰੀ ਏਕਤਾ ਦੇ ਮਾਡਲ ਵਜੋਂ" (ਵਿਸਮਾਦੁ ਨਾਦ: ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ ਵਿਸ਼ੇਸ਼ ਅੰਕ)।*

੫. *ਕਿਸ਼ਨ ਸਿੰਘ (ਪ੍ਰੋ.), ਗੁਰਬਾਣੀ ਦਾ ਸੱਚ।*

੬. *ਅਮਰਜੀਤ ਸਿੰਘ ਗਰੇਵਾਲ (ਡਾ.), "ਇਕੀਵੀਂ ਸਦੀ ਦੇ ਮਾਨਵ ਅਤੇ ਸਮਾਜ ਦੀ ਸਿਰਜਣਾ ਲਈ ਗੁਰੂ ਗ੍ਰੰਥ ਸਾਹਿਬ ਦੀ ਪ੍ਰਾਸੰਗਿਕਤਾ: ਇਕ ਦ੍ਰਿਸ਼ਟੀਕੋਣ"।*


■

# ਭਾਈ ਗੁਰਦਾਸ ਦੀਆਂ ਵਾਰਾਂ ਵਿਚ ਕੁਦਰਤ

*-ਸ. ਦਲਵਿੰਦਰ ਸਿੰਘ**

ਭਾਈ ਗੁਰਦਾਸ ਜੀ ਸਿੱਖੀ ਦੇ ਉਹ ਚਮਕਦੇ ਸਿਤਾਰੇ ਹਨ ਜਿਨ੍ਹਾਂ ਨੂੰ ਸਿੱਖਾਂ ਦੇ ਗੁਰੂ ਰੂਪ ਸਰਵੋਤਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਭ ਤੋਂ ਪਹਿਲਾਂ ਕਾਨੀਬੰਦ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਉਨਾਂ ਦਾ ਜਨਮ ਗੋਇੰਦਵਾਲ ਵਿਖੇ ਮਾਤਾ ਜੀਵਨੀ[੧] ਜੀ ਦੀ ਕੁੱਖੋਂ ਗੁਰੂ ਅਮਰਦਾਸ ਜੀ ਦੇ ਛੋਟੇ ਭਰਾ ਭਾਈ ਈਸ਼ਰ ਚੰਦ ਜੀ ਦੇ ਘਰ ਹੋਇਆ। ਬਾਲ ਗੁਰਦਾਸ ਤਿੰਨ ਸਾਲ ਦੇ ਹੀ ਸਨ ਜਦ ਮਾਤਾ ਜੀਵਨੀ ਜੀ ਸਵਰਗਵਾਸ ਹੋ ਗਏ। ਜਦ ਬਾਰਾਂ ਸਾਲ ਦੇ ਸਨ ਤਾਂ ਪਿਤਾ ਜੀ ਵੀ ਸਵਰਗਵਾਸ ਹੋ ਗਏ ਜਿਸ ਕਰਕੇ ਇਨ੍ਹਾਂ ਦੀ ਪਾਲਣਾ ਸ੍ਰੀ ਗੁਰੂ ਅਮਰਦਾਸ ਜੀ ਨੇ ਕੀਤੀ ਜਿਨ੍ਹਾਂ ਤੋਂ ਇਨ੍ਹਾਂ ਨੂੰ ਸਿੱਖੀ ਦੀ ਜਾਗ ਲੱਗੀ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਜੀ ਨੂੰ ਸਿੱਖੀ ਦਾ ਪ੍ਰਚਾਰਕ ਥਾਪ ਕੇ ਆਗਰੇ ਭੇਜਿਆ ਜਿੱਥੇ ਉਨ੍ਹਾਂ ਨੇ ਸਿੱਖੀ ਖੂਬ ਫੈਲਾਈ। ਭਾਈ ਗੁਰਦਾਸ ਜੀ ਮਾਤਾ ਭਾਨੀ ਜੀ ਦੇ ਚਚੇਰੇ ਭਰਾ ਹੋਣ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਮਾ ਜੀ ਲੱਗਦੇ ਸਨ, ਪਰ ਉਨ੍ਹਾਂ ਦੀ ਗੁਰੂ-ਘਰ ਵਿਚ ਸ਼ਰਧਾ ਸਦਕਾ ਉਹ ਗੁਰਸਿੱਖਾਂ ਵਿੱਚੋਂ ਮੋਹਰੀ ਸਿੱਖਾਂ ਵਿੱਚੋਂ ਸਨ। ਉਨ੍ਹਾਂ ਦਾ ਭਾਸ਼ਾਈ ਗਿਆਨ ਤੇ ਧਾਰਮਿਕ ਪੁਸਤਕਾਂ ਦਾ ਵਿਵੇਚਨ ਬੜਾ ਡੂੰਘਾ ਸੀ ਜਿਸ ਕਰਕੇ ਉਹ ਸਮੇਂ ਦੇ ਮੰਨੇ-ਪ੍ਰਮੰਨੇ ਵਿਦਵਾਨਾਂ ਦੀ ਸ਼੍ਰੇਣੀ ਵਿੱਚੋਂ ਸਨ। ਉਨ੍ਹਾਂ ਨੇ ੪੦ ਵਾਰਾਂ ਤੇ ੫੫੬ ਕਬਿਤ ਲਿਖ ਕੇ ਆਪਣੀ ਵਿਦਵਤਾ ਦਾ ਸਬੂਤ ਦਿੱਤਾ। ਇਸ ਤੋਂ ਇਲਾਵਾ ਉਨ੍ਹਾਂ ਦੇ ੮ ਪੌੜੀਆਂ ਦੇ ੬ ਛੰਦ ਸੰਸਕ੍ਰਿਤ ਵਿਚ ਵੀ ਹਨ। ਉਨ੍ਹਾਂ ਦੀ ਇਸ ਵਿਦਵਤਾ ਸਦਕਾ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾਂ ਸਮੇਂ ਆਪਣਾ ਸਾਥੀ ਚੁਣਿਆ ਸੀ। ਜਦ ਅਕਬਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਜਾਣਨਾ ਚਾਹਿਆ ਤਾਂ ਭਾਈ ਗੁਰਦਾਸ ਜੀ ਨੇ ਅਕਬਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਬਾਰੇ ਚਾਨਣਾ ਪਾ ਕੇ ਮੁਤੱਸਰ ਕੀਤਾ। ਉਨ੍ਹਾਂ ਦਾ ਸਵਰਗਵਾਸ ਭਾਦੋਂ ਸੁਦੀ ੮, ਸੰਮਤ ੧੬੯੪ (ਮਹਾਨ ਕੋਸ਼ ਅਨੁਸਾਰ) ਅਗਸਤ ੧੬੩੬ ਈ. ਨੂੰ ਗੋਇੰਦਵਾਲ ਸਾਹਿਬ ਵਿਖੇ ਹੋਇਆ ਜਿੱਥੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਉਨ੍ਹਾਂ ਦੀਆਂ ਆਖਰੀ ਰਸਮਾਂ ਕੀਤੀਆਂ। ਇਸ ਤਰ੍ਹਾਂ ਭਾਈ ਗੁਰਦਾਸ ਜੀ ਨੂੰ ਚਾਰ ਗੁਰੂ ਸਾਹਿਬ ਦੇ ਨੇੜ ਦਾ ਨਿੱਘ ਤੇ ਸਿੱਖੀ ਦੀ ਛਾਂ ਮਿਲੀ। ਇਹੀ ਸਿੱਖੀ ਭਾਈ ਸਾਹਿਬ ਦੀਆਂ ਵਾਰਾਂ ਵਿਚ ਵੱਸੀ ਹੋਈ ਹੈ।

**ਵਾਰਾਂ ਭਾਈ ਗੁਰਦਾਸ ਜੀ**

ਭਾਈ ਗੁਰਦਾਸ ਜੀ ਦੀਆਂ ਰਚਿਤ ੪੦ ਵਾਰਾਂ ਹਨ ਜਿਨ੍ਹਾਂ ਨੂੰ ਸ੍ਰੀ ਗੁਰੂ ਅਰਜਨ

** ਪ੍ਰਿੰਸੀਪਲ, ਗੁਰੂ ਨਾਨਕ ਦੇਵ ਇੰਜੀਨੀਅਰਿੰਗ ਕਾਲਜ, ਲੁਧਿਆਣਾ।*

ਦੇਵ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ' ਕਿਹਾ। ਇਨ੍ਹਾਂ ੪੦ ਵਾਰਾਂ ਨੂੰ ਚਾਲੀ ਅਧਿਆਇ ਵੀ ਕਿਹਾ ਜਾਂਦਾ ਹੈ ਕਿਉਂਕਿ ਹਰ ਵਾਰ ਗੁਰਮਤਿ ਦਾ ਇਕ ਵੱਖਰਾ ਪ੍ਰਮੁੱਖ ਪੱਖ ਬਿਆਨਦੀ ਹੈ । ਚਾਲੀ ਵਾਰਾਂ ਦੀਆਂ ੯੧੩ ਪਉੜੀਆਂ ਹਨ ਜੋ ੬੪੪੪ ਸਤਰਾਂ ਵਿਚ ਹਨ। ਹਰ ਪਉੜੀ ਕੋਈ ਨਵੀਂ ਵੰਨਗੀ ਲੈ ਕੇ ਸਿੱਖੀ ਦੀ ਕੋਈ ਨਾ ਕੋਈ ਸਿਫਤ ਸਲਾਹ, ਗੁਣ ਜਾਂ ਮਾਰਗ ਬੜੇ ਹੀ ਸਰਲ ਢੰਗ ਨਾਲ ਬਿਆਨਦੀ ਤੇ ਸਮਝਾਉਂਦੀ ਹੈ ਜਿਵੇਂ ਕਿ ਨਾਮ, ਗੁਰਮੁਖ, ਮਨਮੁਖ, ਹਉਮੈ, ਸੰਗਤ ਆਦਿ। ਇਨ੍ਹਾਂ ਵਾਰਾਂ ਦਾ ਰਚਣ ਸਮਾਂ ਵਾਰਾਂ ਵਿਚਲੀ ਸ਼ਾਹਦੀ ਜਾਂ ਹੋਰ ਕਿਸੇ ਤੱਥ ਤੋਂ ਨਹੀਂ ਮਿਲਦਾ। ਹਾਂ! ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸੰਬੰਧਿਤ ਪਉੜੀਆਂ ਜੋ ੩, ੧੧, ੧੩, ੨੪, ੨੬, ੩੮ ਤੇ ੩੯ ਵੀਂ ਵਾਰ ਵਿਚ ਹਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਿੱਛੋਂ ਭਾਵ ਸੰਨ ੧੬੦੬ ਈ. ਤੋਂ ਬਾਅਦ ਦੀਆਂ ਹੋ ਸਕਦੀਆਂ ਹਨ। ਮੀਣਿਆਂ ਉੱਪਰ ਲਿਖੀ ੩੬ਵੀਂ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਕਾਲ ੧੬੦੩-੦੪ ਈ. ਤੋਂ ਪਹਿਲਾਂ ਦੀ ਜਾਪਦੀ ਹੈ।

ਪੰਜਾਬੀ ਸਭਿਆਚਾਰ ਵਿਚ 'ਵਾਰ' ਯੁੱਧ ਵਿਚ ਜਾਂ ਕਿਸੇ ਬਹਾਦਰੀ ਦੇ ਕਰਤਬ ਵਿਚ ਕਮਾਲ ਦਾ ਵਰਣਨ ਕਰਨ ਲਈ ਰਚੀ ਜਾਂਦੀ ਸੀ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵੰਨਗੀ ਨੂੰ ਅਧਿਆਤਮ ਪੱਖ ਬਿਆਨਣ ਲਈ ਬਾਖੂਬੀ ਵਰਤਿਆ ਤਾਂ ਇਹ ਸਿੱਖ ਸਾਹਿਤ ਵਿਚ ਇਸ ਪੱਖ ਲਈ ਵੀ ਵਰਤੀ ਜਾਣ ਲੱਗੀ। ਸਿੱਖ ਅਧਿਆਤਮ ਵਿਚ ਇਹ ਵਾਰਾਂ ਚੰਗੇ ਤੇ ਬੁਰੇ ਦੇ ਪੱਖਾਂ ਦੀ ਲੜਾਈ ਨੂੰ ਬਿਆਨਣ ਲਈ ਵਰਤੀਆਂ ਗਈਆਂ ਜਿਵੇਂ ਕਿ ਗੁਰਮੁਖ ਤੇ ਮਨਮੁਖ, ਪੁੰਨੀ ਤੇ ਪਾਪੀ, ਹੰਕਾਰੀ ਤੇ ਨਿਰਮਾਣ ਆਦਿ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵੀ ਚੰਗੇ ਤੇ ਬੁਰੇ ਵਿਚਕਾਰ ਲੜਾਈ ਬਿਆਨਦੀਆਂ, ਚੰਗਿਆਈ ਦੀ ਜਿੱਤ ਦਰਸਾਉਂਦੀਆਂ ਹਨ। ਇਸ ਤਰੀਕੇ ਨਾਲ ਭਾਈ ਸਾਹਿਬ ਨੇ ਸਿੱਖ ਧਰਮ ਦੇ ਮੂਲ ਸਿਧਾਂਤ ਆਮ ਵਰਤੋਂ ਵਿਚ ਆਏ ਰੂਪਕ ਵਰਤ ਕੇ ਬਹੁਤ ਹੀ ਸਪਸ਼ਟ ਤਰ੍ਹਾਂ ਨਾਲ ਤੇ ਸੁਖੈਨ ਢੰਗ ਨਾਲ ਬਿਆਨ ਦਿੱਤੇ ਹਨ। ਇਸ ਤੋਂ ਬਿਨਾਂ ਇਹ ਵਾਰਾਂ ਸਿੱਖ ਇਤਿਹਾਸ ਦਾ ਮੂਲ ਸੋਮਾ ਵੀ ਮੰਨੀਆਂ ਜਾਂਦੀਆਂ ਹਨ। ਪਹਿਲੇ ਛੇ ਗੁਰੂ ਸਾਹਿਬਾਨ ਬਾਰੇ ਜੋ ਵੀ ਇਨ੍ਹਾਂ ਲਿਖਿਆ ਹੈ ਉਹ ਸਿੱਖ ਇਤਿਹਾਸ ਲਈ ਸਭ ਤੋਂ ਵਡਮੁੱਲਾ ਹੈ।

ਵਾਰਾਂ ਵਿਚ ਕੁਦਰਤ ਦਾ ਵਰਣਨ ਭਾਈ ਗੁਰਦਾਸ ਜੀ ਦੀ ਇਕ ਵਿਸ਼ੇਸ਼ ਵਿਲੱਖਣਤਾ ਹੈ। ਉਨ੍ਹਾਂ ਦਾ ਕੁਦਰਤ ਦਾ ਇਤਨਾ ਗਿਆਨ ਵੇਖ ਕੇ ਹੈਰਾਨ ਰਹਿ ਜਾਈਦਾ ਹੈ। ਇਸ ਗਿਆਨ ਨੂੰ ਸਰਲ ਭਾਸ਼ਾ ਵਿਚ ਗੁਰਮਤਿ ਸਮਝਾਉਣ ਲਈ ਵਰਤ ਕੇ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਆਮ ਸਿੱਖਾਂ ਵਿਚ ਪਹੁੰਚਾਉਣ ਦਾ ਮਹਾਨ ਕਾਰਜ ਕੀਤਾ। ਉਨ੍ਹਾਂ ਨੇ ਕਾਦਰ ਤੇ ਕੁਦਰਤ ਦਾ ਹਰ ਪੱਖ ਛੋਹਿਆ ਹੈ: ਜਿਸ ਵਿਚ ਕੁਦਰਤ ਕਿਸ ਨੇ, ਕਿਉਂ ਤੇ ਕਿਵੇਂ ਰਚੀ। ਕੁਦਰਤ ਰਚਣ ਦੇ ਹਰੇਕ ਭੇਦ ਨੂੰ ਵੀ ਬਾਖੂਬੀ

ਬਿਆਨਿਆ ਹੈ। ਕਿਸ ਤਰ੍ਹਾਂ ਸ਼ਬਦ ਧੁਨ ਤੋਂ ਪੰਜ ਤੱਤ, ਪੰਜ ਤੱਤਾਂ ਤੋਂ ਤਾਰੇ, ਸੂਰਜ, ਗ੍ਰਹਿ (ਧਰਤੀਆਂ) ਤੇ ਉਪਗ੍ਰਹਿ (ਚੰਦ), ਤੇ ਫਿਰ ਸਮੁੰਦਰ, ਦਰਿਆ, ਬਨਸਪਤੀ, ਜੀਵ-ਜੰਤੂ ਤੇ ਮਨੁੱਖ ਹੋਂਦ ਵਿਚ ਆਏ ਤੇ ਕੀ ਉਨ੍ਹਾਂ ਦੇ ਲੱਛਣ ਹਨ। ਬਨਸਪਤੀ ਤੇ ਜੀਵ-ਜੰਤੂਆਂ ਦੇ ਪ੍ਰਕਾਰ ਤੇ ਉਨ੍ਹਾਂ ਦੇ ਲੱਛਣ ਤੇ ਉਨ੍ਹਾਂ ਤੋਂ ਗੁਰਮਤਿ ਸਿਖਿਆ ਦਾ ਇਹ ਵਾਰਾਂ ਅਮੁੱਕ ਖਜ਼ਾਨਾ ਹਨ। ਇਥੇ ਕਾਦਰ-ਕੁਦਰਤ, ਪੰਜ ਤੱਤ, ਬਨਸਪਤੀ, ਜੀਵ-ਜੰਤੂ ਤੇ ਮਨੁੱਖਾਂ ਦਾ ਵਰਣਨ ਵਿਸਥਾਰ ਸਹਿਤ ਕੀਤਾ ਗਿਆ ਹੈ।

## ਕੁਦਰਤ ਕੀ ਹੈ?

ਕੁਦਰਤ ਬਹਾਈ ਸ਼ਬਦ ਹੈ ਜਿਸ ਦਾ ਭਾਵ ਹੈ 'ਸ਼ਕਤੀ'। ਪੰਜਾਬੀ ਵਿਚ ਤੇ ਗੁਰਬਾਣੀ ਵਿਚ ਇਹ ਸ਼ਬਦ ਅਰਬੀ-ਫਾਰਸੀ ਭਾਸ਼ਾਵਾਂ ਰਾਹੀਂ ਆਇਆ ਹੈ ਤੇ 'ਮਹਾਨ ਕੋਸ਼' ਵਿਚ ਇਸ ਦੇ ਅਰਥ ਭਾਈ ਕਾਹਨ ਸਿੰਘ ਨਾਭਾ ਨੇ ਵੀ ਇਸੇ ਭਾਵ ਵਿਚ "ਸ਼ਕਤੀ" ਤੇ "ਤਾਕਤ" ਵਜੋਂ ਲਏ ਹਨ। 'ਕੁਦਰਤਿ ਕਉਣ ਹਮਾਰੀ' (ਬਸੰਤ ਮ: ੧). ਦੂਸਰਾ ਅਰਥ ਮਾਇਆ, ਤੇ ਕਰਤਾਰ ਦੀ ਰਚਨਾ ਸ਼ਕਤਿ ਤੋਂ ਲਿਆ ਹੈ : ਦੁਯੀ ਕੁਦਰਤਿ ਸਾਜੀਐ ਕਰਿ ਆਸਣਿ ਡਿਠੋ ਚਾਉ" (ਵਾਰ ਆਸਾ "ਕੁਦਰਤਿ ਪਾਤਾਲੀ ਆਕਾਸੀ" (ਵਾਰ ਆਸਾ)। ਗੁਰਬਾਣੀ ਵਿਚ ਕੁਦਰਤ ਦੀ ਵਿਆਖਿਆ ਬੜੇ ਸੁੰਦਰ ਸ਼ਬਦਾਂ ਵਿਚ ਦਿਤੀ ਗਈ ਹੈ:

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥*
*ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥*
*ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥*
*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*
*ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ*
*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥* *(ਪੰਨਾ ੪੬੪)*

ਇਸ ਦਾ ਭਾਵ ਜਿਸ ਸ਼ਕਤੀ ਰਾਹੀਂ ਅਸੀਂ ਦੇਖਦੇ ਹਾਂ ਜਾਂ ਜਿਸ ਸ਼ਕਤੀ ਰਾਹੀਂ ਅਸੀਂ ਸੁਣਦੇ ਹਾਂ, ਜਿਸ ਸ਼ਕਤੀ ਦਾ ਅਸੀਂ ਭੈ ਖਾਂਦੇ ਹਾਂ ਜਾਂ ਜੋ ਸ਼ਕਤੀ ਸਾਨੂੰ ਸੁਖ ਦਿੰਦੀ ਹੈ ਉਹੋ ਕੁਦਰਤ ਰੂਪੀ ਪਾਤਾਲੀਂ, ਆਕਾਸ਼ੀਂ ਤੇ ਸਾਰੇ ਆਕਾਰਾਂ ਵਿਚ ਹੈ। ਸਾਰੇ ਵੇਦ ਪੁਰਾਣ ਤੇ ਹੋਰ ਧਾਰਮਿਕ ਕਿਤਾਬਾਂ ਤੇ ਸਾਰੇ ਵਿਚਾਰਾਂ ਦੀ ਕਰਤਾ ਕੁਦਰਤ ਹੀ ਹੈ। ਖਾਣਾ ਪੀਣਾ ਪੈਨ੍ਣਾ ਤੇ ਸਾਰਾ ਪਿਆਰ ਵੀ ਕੁਦਰਤ ਹੀ ਹੈ। ਸਾਰੀਆਂ ਜਾਤੀਆਂ ਜਿਨਸਾਂ ਤੇ ਰੰਗ ਤੇ ਇਸ ਜਹਾਨ ਦੇ ਸਾਰੇ ਜੀਅ-ਜੀਅ ਕੁਦਰਤ ਹਨ। ਨੇਕੀਆਂ ਬਦੀਆਂ, ਮਾਨ-ਅਭਿਮਾਨ ਭੀ ਸਭ ਕੁਦਰਤ ਹੀ ਹੈ। ਸਾਰੇ ਤੱਤ ਭਾਵ ਪਉਣ, ਪਾਣੀ ਬੈਸੰਤਰ ਧਰਤੀ,

ਮਿੱਟੀ ਸਭ ਕੁਦਰਤ ਹਨ। ਇਸ ਸਾਰੀ ਕੁਦਰਤ ਦਾ ਕਰਤਾ ਪਾਕ ਪਵਿੱਤਰ ਨਾਮ ਵਾਲਾ ਕਾਦਰ ਹੈ ।

ਭਾਈ ਗੁਰਦਾਸ ਜੀ ਨੇ ਕੁਦਰਤ ਦੀ ਵਿਆਖਿਆ ਬੜੇ ਹੀ ਵਿਸਥਾਰ ਨਾਲ ਗੁਰਬਾਣੀ ਵਾਲੇ ਭਾਵ-ਅਰਥਾਂ ਵਿਚ ਹੀ ਕੀਤੀ ਹੈ। ਭਾਈ ਗੁਰਦਾਸ ਜੀ ਅਨੁਸਾਰ ਵੀ ਕਾਦਰ ਨੇ ਜੋ ਵੀ ਆਪਣੀ ਸ਼ਕਤੀ ਨਾਲ ਸਾਜਿਆ ਹੈ ਉਹ ਕੁਦਰਤ ਹੈ। ਸ੍ਰਿਸ਼ਟੀ ਦੀ ਹਰ ਰਚਨਾ ਕੁਦਰਤ ਹੈ। ਸਾਰੇ ਸਿਤਾਰੇ, ਗ੍ਰਹਿ, ਭੂ-ਮੰਡਲ, ਬਨਸਪਤਿ, ਜੀਵ ਸਭ ਕੁਦਰਤ ਹਨ। ਕਾਦਰ ਦੀ ਸਾਰੀ ਮਾਇਆ ਕੁਦਰਤ ਹੈ। ਭਾਈ ਗੁਰਦਾਸ ਜੀ ਨੇ ਸਮੁੱਚੀ ਕੁਦਰਤ ਦਾ ਵਿਸਥਾਰ ਨਾਲ ਵਰਣਨ ਕੀਤਾ ਹੈ।

**ਕੁਦਰਤ ਕਿਸ ਨੇ ਸਾਜੀ?**

ਭਾਈ ਗੁਰਦਾਸ ਜੀ ਦੱਸਦੇ ਹਨ ਕਿ ਸਾਰੀ ਕੁਦਰਤ ਕਾਦਰ ਨੇ ਸਾਜੀ ਹੈ:

*(ੳ) ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰੰਕਾਰਿ ਆਕਾਰੁ ਬਣਾਇਆ। (੧੬-੧੮-੧)*

*(ਅ) ਇਕ ਕਵਾਉ ਪਸਾਉ ਕਰਿ ਕੁਦਰਤਿ ਅੰਦਰਿ ਕੀਆ ਪਸਾਰਾ। (੮-੧-੨)*

*(ੲ) ਇਕੁ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਬਣਾਇਆ। (੩੭-੧-੨)*

*(ਸ) ਕੁਦਰਤਿ ਇਕੁ ਕਵਾਉ ਥਾਪ ਉਥਾਪਦਾ। (੨੧-੧੮-੧)*

**ਕਾਦਰ**

ਕਾਦਰ, ਕਰਤਾਰ ਇੱਕੋ-ਇੱਕ ਹੈ ਜੋ ਸਾਰੀ ਦੁਨੀਆਂ ਦਾ ਕਰਤਾ ਹੈ, ਸਾਰੇ ਆਕਾਰ ਭਾਵ ਸਾਰੀ ਕੁਦਰਤ, ਸਾਰੀ ਸ਼੍ਰਿਸ਼ਟੀ ਉਸੇ ਨੇ ਹੀ ਰਚੀ ਹੈ। ਉਸ ਦਾ ਨਾਮ ਸੱਚਾ ਹੈ, ਕਿਉਂਕਿ ਉਹ ਬਦਲਣਹਾਰ ਨਹੀਂ, ਬਾਕੀ ਸਾਰੀ ਰਚਨਾ ਬਦਲਣਹਾਰ ਹੈ, ਅਸਥਿਰ ਹੈ ਇਸ ਲਈ ਝੂਠੀ ਕਹੀ ਜਾਂਦੀ ਹੈ। ਕਿਉਂਕਿ ਸਾਰੀ ਰਚਨਾ ਉਸੇ ਨੇ ਰਚੀ ਹੈ ਇਸ ਲਈ ਉਸ ਦਾ ਕੋਈ ਸਾਨੀ ਨਹੀਂ, ਉਸ ਦਾ ਵੈਰ ਵੀ ਕਿਸ ਨਾਲ ਹੋ ਸਕਦਾ ਹੈ, ਉਸ ਨੂੰ ਡਰ ਵੀ ਕਿਸ ਦਾ ਹੈ? ਇਸ ਲਈ ਉਹ ਨਿਰਭਉ ਤੇ ਨਿਰਵੈਰ ਕਿਹਾ ਗਿਆ ਹੈ। ਉਹ ਕਾਲ ਤੋਂ ਰਹਿਤ ਹੈ ਤੇ ਇਸ ਲਈ ਆਉਣ-ਜਾਣ ਦੇ ਚੱਕਰੋਂ ਉੱਪਰ, ਜੂਨਾਂ ਤੋਂ ਬਾਹਰਾ ਅਜੂਨੀ ਹੈ। ਉਸ ਦਾ ਨੀਸਾਣ ਸੱਚ ਹੈ, ਜਿਸ ਦੀ ਅਪਾਰ ਜੋਤ ਨੇ ਹਰ ਤਰਫ ਉਜਾਲਾ ਕੀਤਾ ਹੋਇਆ ਹੈ:

*ਏਕਾ ਏਕੰਕਾਰੁ ਲਿਖਿ ਦੇਖਾਲਿਆ। (੩-੧੫-੧)*
*ਊੜਾ ਓਅੰਕਾਰੁ ਪਾਸਿ ਬਹਾਲਿਆ। (੩-੧੫-੨)*
*ਸਤਿ ਨਾਮੁ ਕਰਤਾਰੁ ਨਿਰਭਉ ਭਾਲਿਆ। (੩-੧੫-੩)*
*ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ। (੩-੧੫-੪)*
*ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ। (੩-੧੫-੫)*
*ਪੰਜ ਅਖਰ ਉਪਕਾਰ ਨਾਮੁ ਸਮਾਲਿਆ। (੩-੧੫-੬)*
*ਪਰਮੇਸੁਰ ਸੁਖੁ ਸਾਰੁ ਨਦਰਿ ਨਿਹਾਲਿਆ। (੩-੧੫-੭)*

*ਨਉ ਅੰਗਿ ਸੁੰਨ ਸੁਮਾਰੁ ਸੰਗਿ ਨਿਰਾਲਿਆ। (੩-੧੫-੮)*

ਉਹ ਸੱਚਾ ਪਰਮਾਤਮਾ ਹੀ ਪੂਰਾ ਹੈ ਜਿਸ ਦੀ ਪੂਰਨਤਾ ਦਾ ਕਿੱਸਾ ਬਿਆਨ ਤੋਂ ਬਾਹਰ ਹੈ। ਜਿਵੇਂ ਉਸ ਨੂੰ ਭਾਉਂਦਾ ਹੈ ਉਹ ਥਾਪਦਾ ਤੇ ਮਿਟਾਉਂਦਾ ਹੈ। ਉਸ ਦਾ ਆਪਣਾ ਤਾਂ ਕੋਈ ਆਕਾਰ ਨਹੀਂ ਪਰ ਸਾਰੇ ਆਕਾਰ ਉਸੇ ਦੇ ਬਣਾਏ ਹੋਏ ਹਨ:

*(ੳ) ਪੂਰਾ ਸਤਿਗੁਰੁ ਆਪਿ ਨ ਅਲਖੁ ਲਖਾਵਈ। (੩-੭-੧)*
*ਦੇਖੈ ਥਾਪਿ ਉਥਾਪਿ ਜਿਉ ਤਿਸੁ ਭਾਵਈ। (੩-੭-੨)*

*(ਅ) ਪਾਰਬ੍ਰਹਮ ਪੂਰਨ ਬ੍ਰਹਮ ਨਿਰੰਕਾਰ ਆਕਾਰ ਬਨਾਯਾ॥ (੧੬-੧੮-੧)*

## ਕਾਦਰ ਨੇ ਕੁਦਰਤ ਕਦੋਂ ਸਾਜੀ?

ਕਾਦਰ ਨੇ ਕੁਦਰਤ ਕਦੋਂ ਸਾਜੀ? ਇਸ ਦੀ ਤਿਥ ਜਾਂ ਵਾਰ ਦਾ ਕਿਸੇ ਨੂੰ ਨਹੀਂ ਪਤਾ। ਕਿਸੇ ਨੂੰ ਤਾਂ ਇਹ ਵੀ ਪਤਾ ਨਹੀਂ ਕਿ ਉਹ ਖੁਦ ਕਦੋਂ ਦ੍ਰਿਸ਼ਟਮਾਨ ਹੋਇਆ ਤੇ ਉਸ ਨੇ ਆਪਣਾ ਨਾਮ ਕੀ ਰਖਾਇਆ। ਉਹ ਤਾਂ ਆਪਣੇ ਹੁਕਮ ਅਨੁਸਾਰ ਹੀ ਕੁਦਰਤ ਰਚਦਾ ਆਇਆ ਹੈ। ਉਸ ਦਾ ਆਦਿ ਜਾਂ ਅੰਤ ਵੀ ਕਿਸੇ ਨੂੰ ਪਤਾ ਨਹੀਂ ਕਿਉਂਕਿ ਉਹ ਤਾਂ ਸਭ ਗਿਣਤੀਆਂ-ਮਿਣਤੀਆਂ ਤੋਂ ਪਰ੍ਹੇ ਹੈ। ਉਸ ਨੇ ਤਾਂ ਸਾਰੀ ਕੁਦਰਤ ਸਾਜ ਦਿੱਤੀ ਤੇ ਫਿਰ ਇਸ ਕੁਦਰਤ ਵਿਚ ਆਪ ਵੀ ਸਮਾ ਗਿਆ:

*ਓਅੰਕਾਰਿ ਆਕਾਰੁ ਕਰਿ ਥਿਤਿ ਨ ਵਾਰ ਨ ਮਾਹੁ ਜਣਾਇਆ॥ (੧੮-੭-੧)*
*ਨਿਰੰਕਾਰੁ ਆਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਇਆ॥ (੧੮-੭-੨)*
*ਆਪੇ ਆਪਿ ਉਪਾਇ ਕੈ ਆਪੇ ਅਪਣਾ ਨਾਉ ਧਰਾਇਆ॥ (੧੮-੭-੩)*
*ਆਦਿ ਪੁਰਖੁ ਆਦੇਸੁ ਹੈ ਹੈ ਭੀ ਹੋਸੀ ਹੋਂਦਾ ਆਇਆ॥ (੧੮-੭-੪)*
*ਆਦਿ ਨ ਅੰਤ ਬਿਅੰਤ ਹੈ ਆਪੇ ਆਪਿ ਨ ਆਪੁ ਗਣਾਇਆ॥ (੧੮-੭-੫)*
*ਆਪੇ ਆਪੁ ਉਪਾਇ ਸਮਾਇਆ॥੭॥ (੧੮-੭-੬)*

## ਕੁਦਰਤ ਰਚਨਾ ਤੋਂ ਪਹਿਲਾਂ ਕਾਦਰ ਕੀ ਕਰ ਰਿਹਾ ਸੀ ਤੇ ਕਿਸ ਹਾਲਤ ਵਿਚ ਸੀ?

ਕੁਦਰਤ ਰਚਨਾ ਤੋਂ ਪਹਿਲਾਂ ਕਾਦਰ ਕਈ ਯੁੱਗਾਂ ਤੀਕ ਧੁੰਧੂਕਾਰ (ਡਾਰਕ ਐਨਰਜੀ ਦੀ ਸ਼ਕਲ ਵਿਚ) ਵਿਚ ਸੀ।

*ਕੇਤੜਿਆਂ ਜੁਗ ਵਰਤਿਆ ਅਗਮ ਅਗੋਚਰੁ ਧੁੰਧੂਕਾਰਾ। (੨੯-੧੯-੩)*

ਉਹ ਨਿਰੰਕਾਰ ਸੀ । ਉਸ ਦਾ ਨਾ ਕੋਈ ਰੂਪ ਸੀ, ਨਾ ਕੋਈ ਰੰਗ ਸੀ, ਨਾ ਕੋਈ ਵੰਨ ।

*ਅਲਖ ਨਿਰੰਜਨੁ ਆਖੀਐ ਰੂਪ ਨ ਰੇਖ ਅਲੇਖ ਅਪਾਰਾ। (੨੯-੧੮-੧)*

## ਨਿਰੰਕਾਰ ਤੋਂ ਆਕਾਰ ਤੇ ਨਿਰਗੁਣ ਤੋਂ ਸਰਗੁਣ

ਪਰਮਾਤਮਾ ਜੋ ਪਹਿਲਾਂ ਨਿਰੰਕਾਰ ਸੀ ਆਕਾਰ ਵਿਚ ਆਇਆ:

*ਨਿਰੰਕਾਰੁ ਅਕਾਰੁ ਕਰਿ ਏਕੰਕਾਰੁ ਅਪਾਰ ਸਦਾਇਆ। (੩੯-੨-੧)*

ਉਹ ਨਿਰਗੁਣ ਤੋਂ ਸਰਗੁਣ ਹੋ ਗਿਆ:

*ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਗੁਣ ਸਰਗੁਣ ਅਲਖੁ ਲਖਾਇਆ। (੨੫-੧-੪)*

ਉਹ ਨਿਰੰਕਾਰ ਤੋਂ ਆਕਾਰ ਤੇ ਨਿਰਗੁਣ ਤੋਂ ਸਰਗੁਣ ਕੁਦਰਤ ਦੇ ਰੂਪ ਵਿਚ ਹੋਇਆ:

*ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ। (੧-੪-੩)*

ਉਸ ਨੇ ਆਪਣੇ ਇਕ ਆਪੇ ਤੋਂ ਲੱਖਾਂ, ਅਸੰਖਾਂ ਤਾਂ ਕੀ ਬੇਅੰਤ ਅਪਾਰ ਆਕਾਰ ਬਣਾਏ ਹਨ ਜਿਨ੍ਹਾਂ ਨੂੰ ਅਜੇ ਤਕ ਕਿਸੇ ਨੇ ਨਹੀਂ ਜਾਣਿਆ:

*(ੳ) ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ। (੧-੪-੪)*

*(ਅ) ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ। (੭-੧੮-੫)*

ਆਪਣੀ ਸ਼ਕਤੀ ਨੂੰ ਵਰਤ ਕੇ ਚੰਦ ਸੂਰਜ, ਦਿਨ ਰਾਤ ਸਭ ਬਣਾ ਦਿੱਤੇ:

*ਸਿਵ ਸਕਤੀ ਨੋ ਸਾਧਿ ਕੈ ਚੰਦੁ ਸੂਰਜੁ ਦਿਹੁ ਰਾਤਿ ਸਧਾਏ। (੭-੨-੧)*

## ਕਾਦਰ ਨੇ ਕੁਦਰਤ ਰਚਨਾ ਕਿਉਂ ਕੀਤੀ?

ਕੁਦਰਤ ਕਾਦਰ ਦਾ ਵੱਡਾ ਚੋਜ ਹੈ ਜੋ ਸਾਰੇ ਵਿਸ਼ਵ ਨੂੰ ਹੈਰਾਨ ਕਰਨ ਵਾਲਾ ਹੈ

*ਕੁਦਰਤਿ ਅਗਮੁ ਅਥਾਹੁ ਚੋਜ ਵਿਡਾਣੀਐ। (੨੧-੧-੫)*

*ਦੀਨ ਦੁਨੀ ਹੈਰਾਣੁ ਚੋਜ ਵਿਡਾਣਿਆ। (੨੧-੪-੫)*

ਕਾਦਰ ਕੁਦਰਤ ਨੂੰ ਰਚ ਕੇ ਮਾਣ ਰਿਹਾ ਹੈ:

*ਕਾਦਰ ਨੋ ਕੁਰਬਾਣੁ ਕੁਦਰਤਿ ਮਾਣਿਆ। (੨੧-੪-੬)*

ਕਾਦਰ ਨੇ ਸੱਚਾ ਹੁਕਮ ਤੇ ਸੱਚੇ ਲੇਖ ਘੜਨ ਲਈ ਇਹ ਕਾਰਨ ਕਰ ਖੇਡ ਰਚਾਇਆ ਹੈ ।ਉਹ ਕਰਤਾ ਵੀ ਆਪ ਹੈ ਤੇ ਕਾਰਨ ਵੀ। ਇਹ ਖੇਡ ਉਸ ਨੇ ਕਿਉਂ ਰਚੀ? ਇਹ ਉਸ ਦੀ ਆਪਣੀ ਮਰਜ਼ੀ ਸੀ। ਉਸ ਨੇ ਹੋਰ ਕੁਝ ਕਿਉਂ ਨਹੀਂ ਕੀਤਾ? ਕਿਉਂਕਿ ਉਸ ਨੂੰ ਇਹੋ ਭਾਉਂਦਾ ਸੀ:

*ਸਚੁ ਹੁਕਮੁ ਸਚੁ ਲੇਖੁ ਹੈ ਸਚੁ ਕਾਰਣੁ ਕਰਿ ਖੇਲੁ ਰਚਾਇਆ। (੨੬-੧੦-੧)*

*ਕਾਰਣੁ ਕਰਤੇ ਵਸਿ ਹੈ ਵਿਰਲੈ ਦਾ ਓਹੁ ਕਰੈ ਕਰਾਇਆ। (੨੬-੧੦-੨)*

*ਸੋ ਕਿਹੁ ਹੋਰੁ ਨ ਮੰਗਈ ਖਸਮੈ ਦਾ ਭਾਣਾ ਤਿਸੁ ਭਾਇਆ। (੨੬-੧੦-੩)*

## ਕਾਦਰ ਨੇ ਕੁਦਰਤ ਦੀ ਰਚਨਾ ਕਿਵੇਂ ਕੀਤੀ?

ਕਾਦਰ ਨੇ ਸ੍ਰਿਸ਼ਟੀ ਰਚਨਾ ਧੁਨੀ ਦੇ ਫੈਲਾਅ ਨਾਲ ਕੀਤੀ। ਸਾਰੇ ਆਕਾਰ, ਸਾਰੀ ਪ੍ਰਕਿਰਤੀ, ਇਕ ਨਾਦ, ਧੁਨੀ ਜਾਂ ਸ਼ਬਦ ਦੇ ਫੈਲਾਅ ਨਾਲ ਹੀ ਬਣੇ:

*(ੳ) ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ। (੨੬-੨-੨)*

*ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ। (੨੬-੨-੩)*

*(ਅ) ਕੁਦਰਤਿ ਇਕੁ ਕਵਾਉ ਥਾਪ ਉਥਾਪਦਾ। (੨੧-੧੮-੧)*

## ਕੁਦਰਤ ਰਚਨਾ ਦਾ ਮੂਲ ਕੀ ਸੀ ?

ਸਾਰੀ ਪ੍ਰਕਿਰਤੀ ਪਰਮਾਤਮਾ ਦੀ ਕਾਦਰ ਦੀ ਸ਼ਕਤੀ ਦਾ ਹੀ ਖੇਲ ਹੈ:

*ਸਿਵ ਸਕਤੀ ਦਾ ਖੇਲੁ ਮੇਲਿ ਪਰਕਿਰਤਿ ਪਸਾਰਾ। (੨-੧੯-੪)*

ਪਰਮਾਤਮਾ ਨੇ ਨਾਦ ਰਾਹੀਂ ਆਕਾਰ ਬਣਾਏ ਜਿਨ੍ਹਾਂ ਵਿਚ ਤਿੰਨ ਗੁਣ ਰਾਜਸ, ਤਾਮਸ ਤੇ ਸਤੋ ਭਰੇ ਤੇ ਪੰਜਾਂ ਤੱਤਾਂ ਪੌਣ, ਅਗਨ, ਜਲ, ਆਕਾਸ਼ ਤੇ ਧਰਤੀ ਦੇ ਫੈਲਾਅ ਰਾਹੀਂ ਸ੍ਰਿਸ਼ਟੀ ਦਾ ਵਾਧਾ ਕੀਤਾ:

*ਓਅੰਕਾਰ ਅਕਾਰੁ ਕਰਿ ਤ੍ਰੈ ਗੁਣ ਪੰਜ ਤਤ ਉਪਜਾਇਆ। (੩੯-੧੩-੧)*
*ਪੰਜ ਤਤ ਪਰਵਾਣੁ ਕਰਿ ਪੰਜ ਮਿਤ੍ਰ ਪੰਜ ਸਤ੍ਰੁ ਮਿਲਾਇਆ। (੩੯-੨-੩)*

## ਮਾਇਆ:

ਸਾਰੀ ਰਚਨਾ ਕਾਦਰ ਦੀ ਮਾਇਆ ਹੈ । ਅੰਬਰ, ਧਰਤੀਆਂ, ਪਾਤਾਲ, ਸੂਰਜ, ਚੰਦ, ਸਿਤਾਰੇ, ਜਲ, ਥਲ, ਬੱਦਲ, ਸਾਰੇ ਰਚਣਹਾਰੇ ਬ੍ਰਹਮਾ ਬਿਸ਼ਨ ਮਹੇਸ਼ ਤੇ ਦਸ ਅਵਤਾਰ, ਪਰਮਾਤਮਾ ਨੂੰ ਧਿਆਉਣ ਵਾਲੇ ਤਪ ਕਰਨ ਵਾਲੇ, ਧਰਮ ਚਲਾਉਣ ਵਾਲੇ ਸਾਰੀ ਕਾਦਰ ਦੀ ਖੇਡ ਹੈ ।ਹਉਮੈ ਦੀ ਮਾਰੀ ਦੁਨੀਆਂ ਕਾਮ, ਕ੍ਰੋਧ, ਲੋਭ, ਮੋਹ ਵਿਚ ਗ੍ਰਸੀ ਇਕ ਦੂਜੇ ਦੇ ਵਿਰੋਧ ਵਿਚ ਧ੍ਰੋਹ ਕਮਾਉਂਦੀ ਤੇ ਆਪਸੀ ਲੜਾਈਆਂ ਵਿਚ ਉਲਝਦੀ ਹੈ।ਇਹ ਸਭ ਕਿਉਂ ਹੋ ਰਿਹਾ ਹੈ ਇਸ ਦਾ ਕਾਰਨ ਕਰਤਾ ਹੀ ਜਾਣਦਾ ਹੈ ਹੋਰ ਕੋਈ ਨਹੀਂ:

*ਓਅੰਕਾਰਿ ਅਕਾਰੁ ਕਰਿ ਮਖੀ ਇਕ ਉਪਾਈ ਮਾਇਆ। (੧੮-੧੧-੧)*
*ਤਿਨਿ ਲੋਅ ਚਉਦਹ ਭਵਨੁ ਜਲ ਥਲੁ ਮਹੀਅਲੁ ਛਲੁ ਕਰਿ ਛਾਇਆ।*
*(੧੮-੧੧-੨)*
*ਬ੍ਰਹਮਾ ਬਿਸਨ ਮਹੇਸੁ ਤ੍ਰੈ ਦਸ ਅਵਤਾਰ ਬਜਾਰਿ ਨਚਾਇਆ। (੧੮-੧੧-੩)*
*ਜਤੀ ਸਤੀ ਸੰਤੋਖੀਆ ਸਿਧ ਨਾਥ ਬਹੁ ਪੰਥ ਭਵਾਇਆ। (੧੮-੧੧-੪)*
*ਕਾਮ ਕਰੋਧ ਵਿਰੋਧ ਵਿਚਿ ਲੋਭ ਮੋਹੁ ਕਰਿ ਧ੍ਰੋਹੁ ਲੜਾਇਆ। (੧੮-੧੧-੫)*
*ਹਉਮੈ ਅੰਦਰਿ ਸਭੁ ਕੋ ਸੇਰਹੁ ਘਟਿ ਨ ਕਿਨੈ ਅਖਾਇਆ। (੧੮-੧੧-੬)*
*ਕਾਰਣੁ ਕਰਤੇ ਆਪੁ ਲੁਕਾਇਆ॥੧੧॥ (੧੮-੧੧-੭)*

## ਕੁਦਰਤ ਦੇ ਲੱਛਣ ਕੀ ਹਨ?

ਕੁਦਰਤ ਦੇ ਸਾਰੇ ਲੱਛਣਾਂ ਦਾ ਗਿਆਨ ਵੀ ਕਿਸੇ ਦੇ ਵੱਸ ਦਾ ਨਹੀਂ। ਪਰ ਜਿਤਨੇ ਲੱਛਣ ਪ੍ਰਗਟਾਏ ਜਾ ਸਕਦੇ ਹਨ ਉਨ੍ਹਾਂ ਵਿੱਚੋਂ ਕੁਝ ਹੇਠਾਂ ਬਿਆਨੇ ਹਨ:

੧. ਕੁਦਰਤ ਕਾਦਰ ਦੀ ਰਚੀ ਹੈ:

*ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰੰਕਾਰਿ ਆਕਾਰੁ ਬਣਾਇਆ। (੧੬-੧੮-੧)*

੨. ਨਾਦ ਤੋਂ ਕੁਦਰਤ ਨੂੰ ਅਨੇਕਾਂ ਤਰੀਕਿਆਂ ਨਾਲ ਰਚਿਆ ਗਿਆ ਹੈ:

*ਇਕ ਕਵਾਉ ਪਸਾਉ ਕਰਿ ਓਅੰਕਾਰ ਅਨੇਕ ਅਕਾਰਾ। (੧੮-੧-੨)*

੩. ਕੁਦਰਤ ਦੇ ਹਰ ਰੋਮ ਵਿਚ, ਹਰ ਸਾਹ ਵਿਚ ਪਰਮਾਤਮਾ ਆਪ ਵੱਸਦਾ ਹੈ:

*ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ। (੧-੪-੫)*

੪. ਕੁਦਰਤ ਨਿਰਗੁਣ ਦਾ ਸਰਗੁਣ ਰੂਪ ਹੈ:

*(ੳ) ਨਿਰੰਕਾਰ ਆਕਾਰੁ ਕਰਿ ਏਕੰਕਾਰੁ ਅਕਾਰੁ ਪਛੋਆ। (੩੯-੪-੨)*

*(ਅ) ਪਾਰਬਹਮੁ ਪੂਰਨ ਬ੍ਰਹਮੁ ਨਿਰਗੁਣ ਸਰਗੁਣ ਅਲਖੁ ਲਖਾਇਆ।*

*(੨੫-੧-੪)*

੫. ਕਰਤਾ ਸੂਖਮ ਹੈ ਤੇ ਕੁਦਰਤ ਇਸ ਦਾ ਸਥੂਲ ਰੂਪ। ਸੂਖਮ ਤੋਂ ਸਥੂਲ ਹੋ ਕੇ ਵਧਦੀ ਜਾਂਦੀ ਹੈ:

੬. ਕੁਦਰਤ ਪੰਜ ਤੱਤਾਂ ਤੋਂ ਬਣੀ ਹੈ

*ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ। (੧-੨-੩)*

*ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ। (੧-੨-੪)*

੭. ਪਉਣ, ਅੱਗ ਤੇ ਜਲ ਵਿਚ ਵਿਰੋਧਾਭਾਸ ਵਿਚ ਵੀ ਇਕਸੁਰਤਾ ਹੈ:

*ਅਗਿ ਤਤੀ ਜਲੁ ਸੀਅਲਾ ਸਿਰੁ ਉਚਾ ਨੀਵਾਂ ਦਿਖਲਾਵੈ। (੫-੧੯-੫)*

*ਅਗਿ ਤਤੀ ਜਲੁ ਸੀਅਰਾ ਕਿਤੁ ਅਵਗਣਿ ਕਿਤੁ ਗੁਣ ਵੀਚਾਰਾ। (੪-੫-੧)*

*ਅਗੀ ਧੂਆ ਧਉਲਹਰੁ ਨਿਰਮਲ ਗੁਰ ਗਿਆਨ ਸੁਚਾਰਾ। (੪-੫-੨)*

*ਕੁਲ ਦੀਪਕੁ ਬੈਸੰਤਰਹੁ ਜਲ ਕੁਲ ਕਵਲ ਵਡੇ ਪਰਵਾਰਾ। (੪-੫-੩)*

*ਦੀਪਕ ਹੇਤੁ ਪਤੰਗ ਦਾ ਕਵਲ ਭਵਰ ਪਰਗਟੁ ਪਹਾਰਾ। (੪-੫-੪)*

*ਅਗੀ ਲਾਟ ਉਚਾਟ ਹੈ ਸਿਰੁ ਉਚਾ ਕਰਿ ਕਰੈ ਕੁਚਾਰਾ। (੪-੫-੫)*

*ਸਿਰੁ ਨੀਵਾ ਨਿਵਾਣਿ ਵਾਸੁ ਪਾਣੀ ਅੰਦਰਿ ਪਰਉਪਕਾਰਾ। (੪-੫-੬)*

*ਨਿਵ ਚਲੈ ਸੋ ਗੁਰੂ ਪਿਆਰਾ ॥੫॥ (੪-੫-੭)*

ਕੁਦਰਤ ਆਪੇ ਤੋਂ ਹੀ ਵਧਦੀ-ਫੁਲਦੀ ਹੈ:

*ਇਕਿ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ। (੧-੪-੪)*

੮. ਕੁਦਰਤ ਦਾ ਪਸਾਰਾ

(ੳ) ਕੁਦਰਤ ਦਾ ਪਸਾਰਾ ਇਤਨਾ ਹੈ ਕਿ ਇਸ ਨੂੰ ਅਜੇ ਤਕ ਕੋਈ ਵੀ ਸਮਝ ਨਹੀਂ ਸਕਿਆ:

*ਕੁਦਰਤਿ ਅਗਮ ਅਪਾਰੁ ਅੰਤੁ ਨ ਪਾਇਆ। (੧੯-੧-੬)*

*ਕੁਦਰਤਿ ਅਗਮੁ ਅਥਾਹੁ ਅੰਤੁ ਨ ਪਾਈਐ। (੨੧-੧੯-੧)*

*ਕਾਦਰੁ ਬੇਪਰਵਾਹੁ ਕਿਨ ਪਰਚਾਈਐ। (੨੧-੧੯-੨)*

*ਕੇਵਡੁ ਹੈ ਦਰਗਾਹ ਆਖਿ ਸੁਣਾਈਐ। (੨੧-੧੯-੩)*

*ਕੋਇ ਨ ਦਸੈ ਰਾਹੁ ਕਿਤੁ ਬਿਧਿ ਜਾਈਐ। (੨੧-੧੯-੪)*

*ਕੇਵਡੁ ਸਿਫਤਿ ਸਲਾਹ ਕਿਉ ਕਰਿ ਧਿਆਈਐ। (੨੧-੧੯-੫)*

*ਅਬਿਗਤਿ ਗਤਿ ਅਸਗਾਹੁ ਨ ਅਲਖੁ ਲਖਾਈਐ॥੧੯॥ (੨੧-੧੯-੬)*

(ਅ) ਉਸ ਨੂੰ ਕਿਤਨਾ ਵੀ ਵਡਾ ਆਖਿਆ ਜਾਏ ਉਹ ਉਸ ਤੋਂ ਵੀ ਵੱਡਾ ਹੈ

*(੧) ਕੇਵਡੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ। (੧੮-੨-੧)*
*(੨) ਵਡੀ ਹੂੰ ਵਡਾ ਵਖਾਣੀਐ ਸੁਣਿ ਸੁਣਿ ਆਖਣੁ ਆਖ ਸੁਣਾਈ। (੧੮-੨-੨)*

(ੲ) ਕਾਦਰ ਦੀ ਵਡਿਆਈ ਕਹਿਣੋਂ ਬਾਹਰੀ ਹੈ, ਲਫਜ਼ੋਂ ਪਰ੍ਹੇ ਹੈ:

*ਸਤਿਗੁਰੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ। (੨੬-੫-੧)*
*ਓਅੰਕਾਰਿ ਅਕਾਰੁ ਕਰਿ ਲਖ ਦਰੀਆਉ ਨ ਕੀਮਤਿ ਪਾਈ। (੨੬-੫-੨)*
*ਇਕ ਵਰਭੰਡੁ ਅਖੰਡੁ ਹੈ ਜੀਅ ਜੰਤ ਕਰਿ ਰਿਜਕੁ ਦਿਵਾਈ। (੨੬-੫-੩)*
*ਲੂੰਅ ਲੂੰਅ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ। (੨੬-੫-੪)*
*ਕੇਵਡੁ ਵਡਾ ਆਖੀਐ ਕਵਣ ਥਾਉ ਕਿਸੁ ਪੁਛਾਂ ਜਾਈ। (੨੬-੫-੫)*
*ਅਪੜਿ ਕੋਇ ਨ ਹੰਘਈ ਸੁਣਿ ਸੁਣਿ ਆਖਣ ਆਖਿ ਸੁਣਾਈ। (੨੬-੫-੬)*
*ਸਤਿਗੁਰੁ ਮੂਰਤਿ ਪਰਗਟੀ ਆਈ ॥੫॥ (੨੬-੫-੭)*

(ਸ) ਅਸਮਾਨ ਕਿਤਨੇ ਵੀ ਉਚੇ ਹੋ ਜਾਣ ਉਸ ਦੀ ਉਚਾਈ ਨੂੰ ਪਹੁੰਚ ਨਹੀਂ ਸਕਦੇ, ਪਾਤਾਲ ਕਿਤਨੇ ਵੀ ਡੂੰਘੇ ਤੋਂ ਡੂੰਘੇ ਹੋਣ ਉਸ ਦੀ ਡੂੰਘਾਈ ਨੂੰ ਨਹੀਂ ਨਾਪ ਸਕਦੇ। ਉਸ ਦਾ ਫੈਲਾਅ ਚਾਰੇ ਦਿਸ਼ਾਵਾਂ ਵਿਚ ਇਤਨਾ ਹੈ ਕਿ ਪਹੁੰਚਿਆ ਨਹੀਂ ਜਾ ਸਕਦਾ। ਓਸ ਦਾ ਓੜਕ ਭਾਲਣਾ ਅਸੰਭਵ ਹੈ:

*ਲਖ ਅਸਮਾਨ ਉਚਾਣਿ ਚੜਿ ਉਚਾ ਹੋਇ ਨ ਅੰਬੜਿ ਸਕੈ। (੧੮-੬-੧)*
*ਉਚੀ ਹੂੰ ਉਚਾ ਘਣਾ ਥਾਉ ਗਿਰਾਉ ਨ ਨਾਉ ਅਥਕੈ। (੧੮-੬-੨)*
*ਲਖ ਪਾਤਾਲ ਨੀਵਾਣਿ ਜਾਇ ਨੀਵਾ ਹੋਇ ਨ ਨੀਵੈ ਤਕੈ। (੧੮-੬-੩)*
*ਪੂਰਬਿ ਪਛਮਿ ਉਤਰਾਧਿ ਦਖਣਿ ਫੇਰਿ ਚਉਫੇਰਿ ਨ ਢਕੈ। (੧੮-੬-੪)*
*ਓੜਕ ਮੂਲੁ ਨ ਲਭਈ ਓਪਤਿ ਪਰਲਉ ਅਖਿ ਫਰਕੈ। (੧੮-੬-੫)*
*ਫੁਲਾਂ ਅੰਦਰਿ ਵਾਸੁ ਮਹਕੈ॥੬॥ (੧੮-੬-੬)*

(ਹ) ਕੁਦਰਤ ਕਿਸੇ ਤੋਲ ਤੋਂ ਪਰ੍ਹੇ ਹੈ:

*ਤੋਲਿ ਅਤੋਲੁ ਨ ਤੋਲੀਐ ਤੁਲਿ ਨ ਤੁਲਾਧਾਰਿ ਤੋਲਾਇਆ। (੧੬-੧੧-੨)*

(ਕ) ਕੁਦਰਤ ਦਾ ਵਰਣਨ ਅੱਖਰਾਂ ਵਿਚ ਕਰਨਾ ਅਸੰਭਵ ਹੈ:

*ਲੇਖ ਅਲੇਖੁ ਨ ਲਿਖੀਐ ਅੰਗੁ ਨ ਅਖਰੁ ਲੇਖ ਲਿਖਾਇਆ। (੧੬-੧੧-੩)*

(ਖ) ਕੁਦਰਤ ਅਨਮੋਲ ਹੈ, ਉਸ ਦਾ ਕੋਈ ਮੁੱਲ ਵੀ ਨਹੀਂ ਲਾਇਆ ਜਾ ਸਕਦਾ:

*ਮੁਲਿ ਅਮੁਲੁ ਨ ਮੋਲੀਐ ਲਖੁ ਪਦਾਰਥ ਲਵੈ ਨ ਲਾਇਆ। (੧੬-੧੧-੪)*

(ਗ) ਕੁਦਰਤ ਬਾਰੇ ਅਜੇ ਤਕ ਕੋਈ ਵੀ ਪੂਰੀ ਤਰ੍ਹਾਂ ਨਹੀਂ ਜਾਣ ਸਕਿਆ ਜੋ ਕੋਈ ਕੁਦਰਤ ਦਾ ਵਰਣਨ ਕਰਦਾ ਹੈ ਸੁਣਿਆ-ਸੁਣਾਇਆ ਹੀ ਵਰਣਨ ਕਰਦਾ ਹੈ:

*ਬੋਲਿ ਅਬੋਲੁ ਨ ਬੋਲੀਐ ਸੁਣਿ ਸੁਣਿ ਆਖਣੁ ਆਖਿ ਸੁਣਾਇਆ। (੧੬-੧੧-੫)*

(ਘ) ਕਿਉਂਕਿ ਕੁਦਰਤ ਤਾਂ ਅਥਾਹ ਹੈ ਉਸ ਦਾ ਕੋਈ ਪਾਰਾਵਾਰ ਨਹੀਂ ਪਾਇਆ ਜਾ ਸਕਦਾ:

*ਅਗਮੁ ਅਥਾਹੁ ਅਗਾਧਿ ਬੋਧ ਅੰਤੁ ਨ ਪਾਰਾਵਾਰੁ ਨ ਪਾਇਆ। (੧੬-੧੧-੬)*

(ਚ) ਕਾਦਰ ਕੁਦਰਤ ਦੇ ਰੋਮ-ਰੋਮ ਵਿਚ ਰਚਿਆ ਹੋਇਆ ਹੈ:

*ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ। (੧੮-੨-੩)*

੮. ਕੁਦਰਤ ਦਾ ਵਧਾਰਾ ਕੁਦਰਤ ਵਿਚ ਹੀ ਹੈ। ਇਸ ਦਾ ਬੀਜ ਇਸ ਦੇ ਅੰਦਰ ਹੀ ਹੈ:

*ਬੀਉ ਬੀਜਿ ਅਤਿ ਸੂਖਮੋ ਤਿਦੂੰ ਹੋਇ ਵਡ ਬਿਰਖ ਬਿਥਾਰਾ। (੬-੪-੬)*
*ਫਲ ਵਿਚਿ ਬੀਉ ਸਮਾਇ ਕੈ ਇਕ ਦੂੰ ਬੀਅਹੁ ਲਖ ਹਜਾਰਾ। (੬-੪-੭)*
*ਪਉਣੁ ਪਾਣੀ ਬੈਸੰਤਰੋ ਧਰਤਿ ਅਗਾਸਿ ਨਿਵਾਸੁ ਵਿਥਾਰਾ। (੧੮-੧-੨)*
*ਜਲ ਥਲ ਤਰਵਰ ਪਰਬਤਾਂ ਜੀਅ ਜੰਤ ਅਗਣਤ ਅਪਾਰਾ। (੧੮-੧-੩)*
*ਇਕੁ ਵਰਭੰਡੁ ਅਖੰਡੁ ਹੈ ਲਖ ਵਰਭੰਡ ਪਲਕ ਪਰਕਾਰਾ। (੧੮-੧-੪)*
*ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਸਿਰਜਣਹਾਰਾ। (੧੮-੧-੫)*
*ਅੰਤੁ ਬਿਅੰਤੁ ਨ ਪਾਰਾਵਾਰਾ ॥ (੧੮-੧-੬)*

੯. ਸਾਰਾ ਪਸਾਰਾ ਪਉਣ, ਪਾਣੀ, ਬੈਸੰਤਰ, ਧਰਤੀ, ਅਕਾਸ਼, ਸੂਰਜ, ਚੰਦ ਸਾਰੇ ਉਸ ਕਾਦਰ ਦੇ ਹੁਕਮ ਵਿਚ ਹਨ ਅਤੇ ਉਸ ਦਾ ਭੈ ਮਨ ਵਿਚ ਰੱਖ ਕੇ ਉਸ ਦੀ ਮਰਜ਼ੀ ਅਨੁਸਾਰ ਹੀ ਸਭ ਕੁਝ ਕਰਦੇ ਹਨ:

*ਭੈ ਵਿਚਿ ਧਰਤਿ ਅਗਾਸੁ ਹੈ ਨਿਰਾਧਾਰ ਭੈ ਭਾਰਿ ਧਰਾਇਆ। (੧੮-੫-੧)*
*ਪਉਣੁ ਪਾਣੀ ਬੈਸੰਤਰੋ ਭੈ ਵਿਚਿ ਰਖੈ ਮੇਲਿ ਮਿਲਾਇਆ। (੧੮-੫-੨)*
*ਪਾਣੀ ਅੰਦਰਿ ਧਰਤਿ ਧਰਿ ਵਿਣੁ ਥੰਮ੍ਹਾ ਆਗਾਸੁ ਰਹਾਇਆ। (੧੮-੫-੩)*
*ਕਾਠੈ ਅੰਦਰਿ ਅਗਨਿ ਧਰਿ ਕਰਿ ਪਰਫੁਲਿਤ ਸੁਫਲੁ ਫਲਾਇਆ। (੧੮-੫-੪)*
*ਨਵੀ ਦੁਆਰੀ ਪਵਣ ਧਰਿ ਭੈ ਵਿਚਿ ਸੂਰਜੁ ਚੰਦ ਚਲਾਇਆ॥ (੧੮-੫-੫)*
*ਨਿਰਭਉ ਆਪਿ ਨਿਰੰਜਨੁ ਰਾਇਆ ॥੫॥ (੧੮-੫-੬)*

੧੦. ਇਹ ਸਾਰੀ ਕੁਦਰਤ ਕਾਦਰ ਦਾ ਰਚਾਇਆ ਹੋਇਆ ਆਵਾਗਉਣ ਦਾ ਖੇਲ ਹੈ:

*ਇਹੁ ਜਗੁ ਚਉਪੜਿ ਖੇਲੁ ਹੈ ਆਵਾ ਗਉਣ ਭਉਜਲ ਸੈਂਸਾਰੇ। (੩੭-੨੭-੧)*

੧੧. ਮਨੁੱਖਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਭਰ ਦਿੱਤਾ ਤੇ ਇਸ ਸੰਗ ਵੈਰ-ਵਿਰੋਧ, ਦੁਸ਼ਮਣੀ ਵੀ ਵਧ ਗਏ ।ਇਸੇ ਵਿਰੋਧਭਾਸੀ ਜਗਤ ਵਿਚ ਜੱਗ ਦਾ ਨਾਸ ਤੇ ਵਧਾਰਾ ਹੁੰਦਾ ਚਲਿਆ ਜਾ ਰਿਹਾ ਹੈ ਤੇ ਜ਼ਿੰਦਗੀ ਜੂਝ ਰਹੀ ਹੈ:

*ਕਾਮੁ ਕ੍ਰੋਧ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ। (੭-੫-੨)*

੧੨. ਇਸ ਆਵਾਗਉਣ ਦੇ ਖੇਲ ਵਿਚ ਜੇ ਕੋਈ ਆਸ ਦੀ ਕਿਰਨ ਹੈ ਤਾਂ ਸਤ, ਸੰਤੋਖ, ਦਇਆ, ਧਰਮ ਤੇ ਅਰਥ:

*ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥ ਪੰਚ ਪਰਵਾਣਾ। (੭-੫-੩)*

੧੩. ਤੇ ਇਸ ਭਵ ਸਾਗਰ ਵਿੱਚੋਂ ਪਾਰ ਹੋਣ ਦਾ ਰਸਤਾ ਨਾਮ ਦਾ ਮਾਰਗ ਹੈ ਜੋ

ਸਤਿਸੰਗਤ ਵਿਚ ਪ੍ਰਾਪਤ ਕੀਤਾ ਤੇ ਜਪਿਆ ਜਾ ਸਕਦਾ ਹੈ:

*(ੳ) ਖੇਚਰ ਭੂਚਰ ਚਾਚਰੀ ਉਨਮਨ ਲੰਘਿ ਅਗੋਚਰ ਬਾਣਾ। (੭-੫-੪)*
*ਪੰਚਾਇਣ ਪਰਮੇਸਰੋ ਪੰਚ ਸਬਦ ਘਨਘੋਰ ਨੀਸਾਣਾ। (੭-੫-੫)*
*ਗੁਰਮੁਖਿ ਪੰਚ ਭੂਆਤਮਾ ਸਾਧਸੰਗਤਿ ਮਿਲ ਸਾਧ ਸੁਹਾਣਾ। (੭-੫-੬)*
*ਸਹਜਿ ਸਮਾਧਿ ਨ ਆਵਣ ਜਾਣਾ॥੫॥ (੭-੫-੭)*

*(ਅ)ਸਾਧਸੰਗਤਿ ਵਸਗਤਿ ਹੋਆ ਓਤਿ ਪੋਤਿ ਕਰਿ ਪਿਰਮ ਪਿਆਰਾ। (੨੯-੧੯-੬)*
*ਗੁਰਮੁਖਿ ਸੁਝੈ ਸਿਰਜਣਹਾਰਾ॥੧੯॥ (੨੯-੧੯-੭)*

੧੪. ਕੁਦਰਤ ਦ੍ਰਿਸ਼ਟਮਾਨ ਵੀ ਹੈ ਤੇ ਅਦ੍ਰਿਸ਼ਟਮਾਨ ਵੀ। ਅਸੀਂ ਪੰਜ ਇੰਦਰਿਆਂ ਨਾਲ ਦ੍ਰਿਸ਼ਟਮਾਨ ਦਾ ਗਿਆਨ ਪ੍ਰਾਪਤ ਕਰ ਸਕਦੇ ਹਾਂ ਉਸ ਅਨੁਸਾਰ ਕੁਦਰਤ ਦੇ ਏਨੇ ਕੁ ਹੀ ਲੱਛਣ ਕੋਂ ਬਾਹਰਾ ਹੈ ਪ੍ਰੰਤੂ ਅਦ੍ਰਿਸ਼ਟਮਾਨ ਦੇ ਲੱਛਣ ਨਾ ਅਸੀਂ ਦੇਖ ਸਕਦੇ ਹਾਂ, ਨਾ ਸਮਝ ਸਕਦੇ ਹਾਂ ਤੇ ਨਾ ਬਿਆਨ ਕਰ ਸਕਦੇ ਹਾਂ:

*ਅੰਬਰੁ ਧਰਤਿ ਵਿਛੋੜਿਅਨੁ ਕੁਦਰਤਿ ਕਰਿ ਕਰਤਾਰ ਕਹਾਇਆ। (੨੬-੩-੧)*
*ਧਰਤੀ ਅੰਦਰਿ ਪਾਣੀਐ ਵਿਣੁ ਥੰਮਾਂ ਆਗਾਸੁ ਰਹਾਇਆ। (੨੬-੩-੨)*
*ਇੰਨ੍ਹਣ ਅੰਦਰਿ ਅਗਿ ਧਰਿ ਅਹਿਨਿਸਿ ਸੂਰਜੁ ਚੰਦੁ ਉਪਾਇਆ। (੨੬-੩-੩)*
*ਛਿਅ ਰੁਤਿ ਬਾਰਹ ਮਾਹ ਕਰਿ ਖਾਣੀ ਬਾਣੀ ਚਲਤੁ ਰਚਾਇਆ। (੨੬-੩-੪)*
*ਮਾਣਸ ਜਨਮੁ ਦੁਲੰਭੁ ਹੈ ਸਫਲੁ ਜਨਮੁ ਗੁਰੁ ਪੂਰਾ ਪਾਇਆ। (੨੬-੩-੫)*
*ਸਾਧਸੰਗਤਿ ਮਿਲਿ ਸਹਜਿ ਸਮਾਇਆ ॥੩॥ (੨੬-੩-੬)*

## ਸਹਾਇਕ ਪੁਸਤਕਾਂ


*੧. ਹਰਬੰਸ ਸਿੰਘ (ਐਡੀਟਰ), ਇਨਸਾਈਕਲੋਪੀਡੀਆ ਆਫ ਸਿਖਿਇਜ਼ਮ, ਵਾਲਿਊਮ ਤੀਜਾ*
*੨. ਹੰਸ ਸ ਸ, ੧੯੬੯, ਭਾਈ ਗੁਰਦਾਸ ਇਨ ਪ੍ਰੋਸੀਡਿੰਗਜ਼ ਆਫ ਪੰਜਾਬ ਹਿਸਟਰੀ ਕਾਨਫਰੰਸ (੧੨ ਵਾਂ ਸ਼ੈਸ਼ਨ), ਪਟਿਆਲਾ।*
*੩. ਸਰਦੂਲ ਸਿੰਘ, ੧੯੬੧, ਭਾਈ ਗੁਰਦਾਸ, ਪਟਿਆਲਾ*
*੪. ਜੋਧ ਸਿੰਘ, ੧੯੯੮, ਵਾਰਾਂ ਭਾਈ ਗੁਰਦਾਸ, ਪਟਿਆਲਾ।*
*੫. ਜੱਗੀ ਰਤਨ ਸਿੰਘ, ੧੯੭੪, ਭਾਈ ਗੁਰਦਾਸ ਜੀਵਨੀ ਤੇ ਰਚਨਾ, ਪਟਿਆਲਾ।*
*੬. ਜਗਤ ਸਿੰਘ, ਵਾਰਾਂ ਭਾਈ ਗੁਰਦਾਸ ਜੀ ਅੰਮ੍ਰਿਤਸਰ*
*੭. ਦਰਸ਼ਨ ਸਿੰਘ, ਭਾਈ ਗੁਰਦਾਸ: ਸਿੱਖੀ ਦੇ ਪਹਿਲੇ ਵਿਆਖਿਆਕਾਰ, ਪਟਿਆਲਾ*
*੮. ਨਰਾਇਣ ਸਿੰਘ (ਪੰਡਿਤ, ਗਿਆਨੀ), ਵਾਰਾਂ ਭਾਈ ਗੁਰਦਾਸ ਜੀ ਸਟੀਕ, ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ।*
*੯. ਵਾਰਾਂ ਭਾਈ ਗੁਰਦਾਸ, ੧੯੬੬,ਸ਼ਬਦ ਅਨੁਕ੍ਰਮਿਕਾ ਅਤੇ ਕੋਸ਼, ਪਟਿਆਲਾ।*


■

# ਸੂਰਬੀਰ ਬਚਨ ਕਾ ਬਲੀ - ਅਕਾਲੀ ਫੂਲਾ ਸਿੰਘ ਜੀ।

*-ਪ੍ਰੋ: ਕਿਰਪਾਲ ਸਿੰਘ ਬਡੂੰਗਰ**

ਤਬਦੀਲੀ ਕੁਦਰਤ ਦਾ ਅਟੱਲ ਨਿਯਮ ਹੈ। ਕੁਦਰਤ ਦੀ ਰਚੀ ਹਰ ਚੀਜ਼ ਵਿਚ ਸਮੇਂ-ਸਮੇਂ ਤਬਦੀਲੀ ਆਉਂਦੀ ਰਹਿੰਦੀ ਹੈ ਜੋ ਮਨੁੱਖ ਦੀ ਜ਼ਿੰਦਗੀ ਨੂੰ ਹਰ ਪੱਖੋਂ ਪ੍ਰਭਾਵਿਤ ਕਰਦੀ ਰਹਿੰਦੀ ਹੈ, ਦੇਸ਼ਾਂ ਅਤੇ ਕੌਮਾਂ ਦੀਆਂ ਜ਼ਿੰਦਗੀਆਂ ਵਿਚ, ਕੌਮੀ ਤਥਾ ਕੌਮਾਂਤਰੀ ਲਹਿਰਾਂ ਵਿਚ ਵੀ ਤਬਦੀਲੀ ਆਉਂਦੀ ਰਹਿੰਦੀ ਹੈ। ਪੁਰਾਣੇ ਵਿਚਾਰ ਪਿੱਛੇ ਰਹਿੰਦੇ ਜਾਂਦੇ ਹਨ ਅਤੇ ਨਵੀਆਂ ਵਿਚਾਰਧਾਰਾਵਾਂ ਪੈਦਾ ਹੁੰਦੀਆਂ ਰਹਿੰਦੀਆਂ ਹਨ, ਜਿਨ੍ਹਾਂ ਕਾਰਨ ਮਨੁੱਖੀ ਜ਼ਿੰਦਗੀ, ਸੁਭਾਅ, ਸਭਿਆਚਾਰ, ਰਹਿਣ-ਸਹਿਣ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ। ਇਸ ਵਰਤਾਰੇ ਦੌਰਾਨ ਜੋ ਚੰਗਾ ਜਾਂ ਮਾੜਾ ਇਤਿਹਾਸ ਰਚਿਆ ਜਾਂਦਾ ਹੈ, ਉਹ ਭਵਿੱਖ ਵਿਚ ਮਨੁੱਖੀ ਜ਼ਿੰਦਗੀ ਨੂੰ ਪ੍ਰਭਾਵਿਤ ਕਰਦਾ ਰਹਿੰਦਾ ਹੈ। ਇਸੇ ਕਾਨੂੰਨ-ਏ-ਕੁਦਰਤ ਅਨੁਸਾਰ ਸੋਨੇ ਦੀ ਚਿੜੀਆ ਮੰਨੀ ਜਾਂਦੀ ਮਹਾਂਬਲੀ ਸੂਰਮਿਆਂ, ਰਿਸ਼ੀਆਂ, ਮੁਨੀਆਂ, ਫਕੀਰਾਂ ਦੀ ਧਰਤੀ ਭਾਰਤ ਦੀ ਜ਼ਿੰਦਗੀ ਵਿਚ ਇਕ ਅਜਿਹਾ ਸਮਾਂ ਆਇਆ ਜਦੋਂ ਇੱਥੋਂ ਦੇ ਲੋਕ ਸਾਹ-ਸਤ ਹੀਣ ਅਤੇ ਬੇਗੈਰਤ, ਅਣਖ ਅਤੇ ਸਵੈਮਾਣ ਤੋਂ ਸੱਖਣੇ ਆਪਣੇ ਮਹਾਨ ਸਿਧਾਂਤਾਂ ਤੋਂ ਕੋਰੇ, ਅਗਿਆਨਤਾ, ਭਰਮਾਂ-ਭੁਲੇਖਿਆਂ ਅਤੇ ਵਹਿਮਾਂ ਵਿਚ ਮਸਤ ਹੋਏ ਹੋਣ ਕਰ ਕੇ ਗੁਲਾਮੀ ਨੂੰ ਹੀ ਕਬੂਲ ਕਰ ਬੈਠੇ। ਰਾਜਿਆਂ ਅਹਿਲਕਾਰਾਂ, ਨੌਕਰਸ਼ਾਹੀ, ਧਾਰਮਿਕ ਖੇਤਰ ਵਿਚ ਵਿਚਰਨ ਵਾਲਿਆਂ ਨੇ ਆਪਣਾ ਧਰਮ ਤਥਾ ਫਰਜ਼ ਛੱਡ ਦਿੱਤਾ, ਆਪਣੀ ਬੋਲੀ, ਆਪਣਾ ਸਭਿਆਚਾਰ ਤਿਆਗ ਦਿੱਤਾ। ਇਸ ਸਥਿਤੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਬਿਆਨ ਕੀਤਾ ਹੈ:

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥* (ਪੰਨਾ ੭੨੨)

ਅਜਿਹੇ ਸਮੇਂ ਗੁਰੂ ਨਾਨਕ ਪਾਤਸ਼ਾਹ ਦਾ ਇਸ ਘੁੱਪ ਹਨੇਰੇ ਵਿਚ ਪ੍ਰਕਾਸ਼ ਹੋਇਆ ਅਤੇ ਉਨ੍ਹਾਂ ਨੇ ਭਾਰਤ ਦੀ ਸਾਰੀ ਸਥਿਤੀ ਨੂੰ ਵੇਖ ਕੇ ਇਕ ਵਿਚਾਰਧਾਰਕ ਸਭਿਆਚਾਰਕ ਅਤੇ ਸਦਾਚਾਰਕ ਇਨਕਲਾਬ ਦੀ ਨੀਂਹ ਰੱਖੀ ਸੀ ਜਿਸ ਲਈ ਜੀਵਨ-ਜੁਗਤ ਅਤੇ ਫਲਸਫਾ ਪੂਰੀ ਤਰ੍ਹਾਂ ਕ੍ਰਾਂਤੀਕਾਰੀ ਕਰ ਦਿੱਤਾ ਅਤੇ ਭਾਰਤੀ ਸਭਿਅਤਾ ਦੀ ਪੁਨਰ-ਸੁਰਜੀਤੀ ਦਾ ਅਮਲ ਸ਼ੁਰੂ ਕਰ ਦਿੱਤਾ ਇਸ ਅਨੁਸਾਰ ਵੱਡਿਆਂ ਨੂੰ ਨੀਵੇਂ ਕਰਨਾ ਨਹੀਂ ਸੀ ਸਗੋਂ ਨੀਵਿਆਂ ਦਾ ਉਥਾਨ ਕਰ ਕੇ ਉਨ੍ਹਾਂ ਨੂੰ ਉੱਚੇ ਕਰਨਾ ਤਥਾ ਸਮਾਜਿਕ, ਰਾਜਨੀਤਿਕ, ਆਰਥਿਕ ਅਤੇ ਧਾਰਮਿਕ ਬਰਾਬਰੀ ਲਿਆਉਣਾ ਸੀ ਜਿਵੇਂ ਭਗਤ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਰਵਿਦਾਸ ਜੀ ਨੇ ਫੁਰਮਾਇਆ ਹੈ:

*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥* *(ਪੰਨਾ ੧੧੦੬)*

ਅਜਿਹੀ ਕ੍ਰਾਂਤੀ ਲਿਆਉਣ ਲਈ ਸਦਗੁਣ ਭਰਪੂਰ ਮਨੁੱਖ ਤਥਾ ਸੰਤ ਸਿਪਾਹੀ ਪੈਦਾ ਕਰਨ ਦੀ ਲੋੜ ਸੀ। ਇਹ ਸਿਧਾਂਤ ਜਰਮਨ ਫਿਲਾਸਫਰ ਬਰਨਾਰਡ ਸ਼ਾਹ ਦੇ Man-Superman ਦੇ ਫਲਸਫੇ ਅਤੇ ਨੀਤਸ਼ੇ ਦੇ (Survival of the Fittest) ਦੇ ਸਿਧਾਂਤ ਤੋਂ ਬਿਲਕੁਲ ਵੱਖਰਾ ਸੀ। ਗੁਰੂ ਨਾਨਕ ਸਾਹਿਬ ਨੇ ਨਿਮਾਣਿਆਂ, ਨਿਤਾਣਿਆਂ, ਨਿਆਸਾਰਿਆਂ ਅਤੇ ਨਿਉਟਿਆਂ ਦਾ ਉਥਾਨ ਕਰਨ ਦਾ ਬੀੜਾ ਚੁੱਕਿਆ ਅਤੇ ਆਪਣੇ ਆਪ ਨੂੰ ਵਿਚਾਰਧਾਰਕ ਤੌਰ ਉੱਤੇ ਉਨ੍ਹਾਂ ਨਾਲ ਖੜ੍ਹਾ ਕੀਤਾ ਅਤੇ ਫੁਰਮਾਇਆ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

ਅਮਲੀ ਰੂਪ ਵਿਚ ਅਖੌਤੀ ਨੀਚ ਜਾਤ ਭਾਈ ਮਰਦਾਨਾ ਜੀ ਨੂੰ ਆਪਣਾ ਸਾਥੀ, ਆਪਣਾ ਭਾਈ ਬਣਾਇਆ, ਭਾਈ ਲਾਲੋ ਨਾਲ ਭਾਈਚਾਰਾ ਸਥਾਪਤ ਕੀਤਾ। ਚਾਰ ਉਦਾਸੀਆਂ ਕੀਤੀਆਂ, ਲੋਕਾਂ ਨੂੰ ਆਪਣੇ ਵਿਚਾਰਾਂ, ਗੁਰਬਾਣੀ ਅਤੇ ਗੋਸ਼ਟੀਆਂ ਰਾਹੀਂ ਇਸ ਫਲਸਫੇ ਨਾਲ ਸਹਿਮਤ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਰਤ ਵਿਚ ਪਹਿਲੀ ਸ਼ਹੀਦੀ ਦੇ ਕੇ ਲੋਕਾਂ ਦੇ ਮਨਾਂ ਵਿੱਚੋਂ ਮੌਤ ਦਾ ਭੈ ਦੂਰ ਕੀਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਅਤੇ ਪੀਰੀ ਦੇ ਸੁਮੇਲ ਨੂੰ ਜੱਗ ਵਿਚ ਪ੍ਰਗਟ ਕਰਦਿਆਂ ਸਾਹਸਹੀਣ ਭਾਰਤੀ ਲੋਕਾਂ ਦੇ ਹੱਥਾਂ ਵਿਚ ਕ੍ਰਿਪਾਨ ਫੜਾ ਕੇ ਬਿੱਲੀਆਂ ਤੋਂ ਡਰਨ ਵਾਲਿਆਂ ਦੇ ਹੱਥੋਂ ਸ਼ੇਰ ਮਰਵਾ ਦਿੱਤੇ। ਇਸ ਸੰਬੰਧ ਵਿਚ ਇਕ ਦੋਹਰਾ ਪ੍ਰਚੱਲਤ ਹੈ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਸਾਰੇ ਨਿਸ਼ਾਨੇ ਨੂੰ ਇਉਂ ਸਪੱਸ਼ਟ ਕੀਤਾ:

*ਜਿਨ ਕੀ ਜਾਤਿ ਔਰ ਕੁਲ ਮਾਂਹੀ। ਸਰਦਾਰੀ ਨਹਿ ਭਈ ਕਦਾਹੀਂ।...*
*ਇਨ ਹੀ ਕੋ ਸਰਦਾਰ ਬਨਾਵੋਂ। ਤਬੈ ਗੁਬਿੰਦ ਸਿੰਘ ਨਾਮ ਸਦਾਵੋਂ॥੭॥*

ਮਨੁੱਖ ਦੀ ਹੋਂਦ-ਹਸਤੀ ਦਾ ਅਹਿਸਾਸ ਕਰਾਉਣ ਹਿੱਤ ਪੰਜਵੇਂ ਗੁਰੂ ਜੀ ਨੇ ਇਉਂ ਫਰਮਾਇਆ:

*ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥*
*(ਪੰਨਾ ੩੭੪)*

ਧਰਮ ਅਤੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਕਰਨ ਦਾ ਰਸਤਾ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦੀ ਦੇ ਕੇ ਵਿਖਾਇਆ ਅਤੇ 'ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ' ਨੂੰ ਪ੍ਰਤੱਖ ਰੂਪ ਵਿਚ ਦਿਖਾ ਦਿੱਤਾ। ਸੰਤ-ਸਿਪਾਹੀ ਦੀ ਘਾੜਤ, ਸੰਪੂਰਨਤਾ ਅਤੇ ਨਮੂਨਾ ੧੬੯੯ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਜਗਤ ਦੇ ਸਾਹਮਣੇ ਪੇਸ਼ ਕਰ ਦਿੱਤਾ। ਇਹ ਧਾਰਮਿਕ ਅਤੇ ਸਮਾਜਿਕ ਤੌਰ ਉੱਤੇ ਇਕ ਮੁਕੰਮਲ ਇਨਕਲਾਬ ਸੀ।

ਇਸ ਮੁਕੰਮਲ ਕ੍ਰਾਂਤੀ ਨੂੰ ਸਿਖਰ ਉੱਤੇ ਪਹੁੰਚਾਉਣ ਹਿੱਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਾਰਾ ਸਰਬੰਸ ਹੀ ਕੁਰਬਾਨ ਕਰ ਦਿੱਤਾ। ਲਿਹਾਜ਼ਾ ਸਿੱਖ ਕੌਮ ਦਾ ਇਤਿਹਾਸ ਹਰ ਪੱਖੋਂ ਸੰਸਾਰ ਦੇ ਇਤਿਹਾਸ ਨਾਲੋਂ ਬੇਜੋੜ, ਨਿਰਾਲਾ, ਅਦੁੱਤੀ ਅਤੇ ਲਾਮਿਸਾਲ ਹੈ।

ਇਨਕਲਾਬੀ, ਕ੍ਰਾਂਤੀਕਾਰੀ, ਵਿਚਾਰਧਾਰਾ ਨੇ ਸਿੱਖ ਕੌਮ ਵਿਚ ਅਨੇਕਾਂ ਮਹਾਨ ਯੋਧੇ, ਸੂਰਮੇ, ਮਹਾਂਬਲੀ, ਸੂਰਬੀਰ ਅਤੇ ਮਰਦੇ-ਮੈਦਾਨ ਪੈਦਾ ਕੀਤੇ ਜਿਨ੍ਹਾਂ ਨੇ ਦੇਸ਼ ਦੀ ਕਾਇਆ ਕਲਪ ਕਰ ਦਿੱਤੀ ਅਤੇ ਅਸਚਰਜ ਕਿਸਮ ਦਾ ਇਤਿਹਾਸ ਸਿਰਜਿਆ ਅਤੇ ਅਣਹੋਣੀ ਨੂੰ ਹੋਣੀ ਵਿਚ ਅਤੇ ਅਸੰਭਵ ਨੂੰ ਸੰਭਵ ਵਿਚ ਤਬਦੀਲ ਕਰ ਦਿੱਤਾ ਅਤੇ ਆਪਣੇ ਮਹਾਨ ਕ੍ਰਾਂਤੀਕਾਰੀ ਕਾਰਨਾਮਿਆਂ ਰਾਹੀਂ ਸਾਰੇ ਜ਼ਮਾਨੇ ਨੂੰ ਅਸਚਰਜ ਕਰ ਦਿੱਤਾ ਅਤੇ ਅਜਿੱਤ ਸਮਝੇ ਜਾਂਦੇ ਮੁਗਲਾਂ-ਅਫਗਾਨਾਂ ਨੂੰ ਧੂਲ ਚਟਾ ਕੇ ਉਨ੍ਹਾਂ ਨੂੰ ਜ਼ਾਲਮ, ਜਾਬਰ ਅਤੇ ਜ਼ੁਲਮੀ ਹਾਕਮਾਂ ਤੋ ਸਿੱਖ ਕੌਮ ਦੇ ਗੁਲਾਮ ਬਣਾ ਕੇ ਦਿਖਾ ਦਿੱਤਾ। ਇਸ ਲੇਖ ਵਿਚ ਅਜਿਹੇ ਹੀ ਮਹਾਨ ਯੋਧੇ, ਮਰਦੇ-ਮੈਦਾਨ, ਸੂਰਬੀਰ, ਬਚਨ ਕੇ ਬਲੀ, ਸੰਤ-ਸਿਪਾਹੀ, ਘੋੜੇ ਦੇ ਸ਼ਾਹ ਸਵਾਰ, ਤੇਗ ਦੇ ਧਨੀ, ਅਤਿ ਨਿਮਰ ਪ੍ਰੰਤੂ ਪੂਰਨ ਤੌਰ 'ਤੇ ਦ੍ਰਿੜ੍ਹ ਸੰਕਲਪ ਮਨੁੱਖ, ਜਥੇਦਾਰ ਅਕਾਲੀ ਫੂਲਾ ਸਿੰਘ ਜੀ ਦੇ ਜੀਵਨ ਉੱਤੇ ਸੰਖੇਪ ਜਿਹੀ ਝਾਤ ਪਾਉਣ ਦਾ ਨਿਗੂਣਾ ਯਤਨ ਕਰ ਰਹੇ ਹਾਂ।

ਅਕਾਲੀ ਫੂਲਾ ਸਿੰਘ ਜੀ ਇਕ ਸੱਚਾ-ਸੁੱਚਾ ਗੁਰੂ ਕਾ ਸਿੱਖ, ਮਰਜੀਵੜਾ, ਪਰਉਪਕਾਰੀ, ਨੇਕ, ਤਿਆਗੀ, ਧੁੰਨ ਦਾ ਪੱਕਾ, ਫੌਜਾਂ ਦਾ ਜਰਨੈਲ, ਗੁਰੂ-ਘਰ ਦਾ ਅਨਿੰਨ ਸੇਵਕ, ਆਤਮਕ ਤੌਰ 'ਤੇ ਸੁਤੰਤਰ, ਨਿਰਭੈ ਅਤੇ ਨਿਰਵੈਰ ਯੋਧਾ ਅਤੇ ਆਪਣਾ ਧਰਮ ਫਰਜ਼ ਪਾਲਣ ਵਾਲਾ, ਅਰਦਾਸ ਉੱਤੇ ਸਾਬਤ-ਕਦਮੀ ਹੋ ਕੇ ਪਹਿਰਾ ਦੇਣ ਵਾਲਾ ਸੀ। ਅਕਾਲੀ ਫੂਲਾ ਸਿੰਘ ਨੇ ਆਪਣੇ ਕਰਤੱਬਾਂ ਅਤੇ ਕਾਰਨਾਮਿਆਂ ਰਾਹੀਂ ਅਜਿਹਾ ਇਤਿਹਾਸ ਸਿਰਜਿਆ ਜਿਹੜਾ ਹਮੇਸ਼ਾਂ-ਹਮੇਸ਼ਾਂ ਲਈ ਵੱਖ-ਵੱਖ ਖੇਤਰਾਂ ਵਿਚ ਵਿਚਰਨ ਵਾਲੇ ਸਿੱਖ ਰਾਜਤੰਤਰ ਤੇ ਧਾਰਮਿਕ ਨੇਤਾਵਾਂ ਅਤੇ ਸਮਾਜ ਸੇਵਕਾਂ ਲਈ ਚਾਨਣ ਮੁਨਾਰੇ ਦਾ ਕੰਮ ਦਿੰਦਾ ਰਹੇਗਾ।

ਅਕਾਲੀ ਫੂਲਾ ਸਿੰਘ ਜੀ ਦਾ ਜਨਮ ੧੮੧੮ ਬਿਕਰਮੀ (ਸੰਨ ੧੭੬੧) ਵਿਚ ਹੋਇਆ ਮੰਨਿਆ ਜਾਂਦਾ ਹੈ। ਆਪ ਦੇ ਪਿਤਾ ਸ. ਈਸ਼ਰ ਸਿੰਘ ਨਿਸ਼ਾਨਾ ਵਾਲੀ ਮਿਸਲ ਦੇ ਨਾਲ ਸੰਬੰਧਿਤ ਯੋਧੇ ਸਨ। ਇਹ ਲਹਿਰਾਗਾਗਾ ਅਤੇ ਮੂਣਕ ਦੇ ਵਿਚਕਾਰ ਲੇਲ੍ਹ ਕਲਾਂ ਦੇ ਕੋਲ ਇਕ ਛੋਟੇ ਜਿਹੇ ਪਿੰਡ ਸ਼ੀਹਾਂ ਦੇ ਰਹਿਣ ਵਾਲੇ ਸਨ। ਉਨ੍ਹਾਂ ਦੀ ਅਰਧੰਗਣੀ (ਅਕਾਲੀ ਫੂਲਾ ਸਿੰਘ ਜੀ ਦੀ ਮਾਤਾ) ਵੀ ਸਿੱਖੀ ਸਿਦਕ ਵਾਲੀ ਅਤੇ ਪੰਥਕ ਸੇਵਾ ਵਿਚ ਤਤਪਰ ਰਹਿਣ ਵਾਲੀ ਸੀ ਜਿਨ੍ਹਾਂ ਦੀ ਕੁੱਖੋਂ ਅਕਾਲੀ ਫੂਲਾ ਸਿੰਘ ਦਾ ਜਨਮ ਹੋਇਆ। ਅਜੇ ੧ ਸਾਲ ਹੀ ਬੀਤਿਆ ਸੀ ਕਿ ਬਿਕਰਮੀ ੧੮੧੯ (ਸੰਨ ੧੭੬੨) ਵਿਚ ਅਹਿਮਦ ਸ਼ਾਹ ਅਬਦਾਲੀ ਨੇ ਅਠਵਾਂ ਹਮਲਾ ਕਰ ਦਿੱਤਾ। ਇਹ ਹਮਲਾ ਉਸ ਨੇ ਵਿਸ਼ੇਸ਼ ਕਰ ਕੇ ਸਿੱਖ ਸ਼ਕਤੀ ਨੂੰ ਕੁਚਲਣ ਲਈ ਹੀ ਕੀਤਾ ਸੀ। ਸਿੰਘਾਂ ਦੇ ਸਾਰੇ ਜਥੇ

ਉਸ ਵੇਲੇ ਮਲੇਰਕੋਟਲੇ ਦੇ ਨੇੜੇ ਕੁੱਪ ਰੋਹੀੜਾ ਵਿਖੇ ਇਕੱਠੇ ਹੋਏ ਹੋਏ ਸਨ ਜੋ ਰਾਜਸਥਾਨ ਨੂੰ ਵਹੀਰ ਰੂਪ ਵਿਚ ਜਾਂਦਿਆਂ ਰਸਤੇ ਵਿਚ ਵਿਸ਼ਰਾਮ ਲਈ ਰੁਕੇ ਸਨ। ਇੱਥੇ ਅਬਦਾਲੀ, ਸੂਬਾ ਸਰਹੰਦ, ਮਲੇਰਕੋਟਲਾ, ਰਾਏਕੋਟ ਅਤੇ ਲੁਧਿਆਣਾ ਦੇ ਨਵਾਬਾਂ ਦੀਆਂ ਫੌਜਾਂ ਦੀ ਸਾਂਝੀ ਭਾਰੀ ਕੁਮਕ ਨੇ ਸਿੱਖਾਂ ਨੂੰ ਆ ਘੇਰਿਆ। ਖ਼ੂਨ-ਡੋਲ੍ਹਵੀਂ ਗਹਿਗੱਚ ਲੜਾਈ ਹੋਈ ਜਿਸ ਵਿਚ ਤਕਰੀਬਨ ੩੦ ਹਜ਼ਾਰ ਸਿੰਘ, ਸਿੰਘਣੀਆਂ ਅਤੇ ਭੁਝੰਗੀ ਸ਼ਹੀਦ ਹੋ ਗਏ। ਸਿੱਖ ਇਤਿਹਾਸ ਵਿਚ ਇਸ ਨੂੰ ਵੱਡਾ ਘੱਲੂਘਾਰਾ ਕਰ ਕੇ ਜਾਣਿਆ ਜਾਂਦਾ ਹੈ। ਇਸੇ ਜੰਗ ਵਿਚ ਹੀ ਅਕਾਲੀ ਫੂਲਾ ਸਿੰਘ ਦੇ ਪਿਤਾ ਜਥੇਦਾਰ ਈਸ਼ਰ ਸਿੰਘ ਬੁਰੀ ਤਰ੍ਹਾਂ ਜ਼ਖਮੀ ਹੋ ਗਏ। ਸਮੇਂ ਸਿਰ ਇਲਾਜ ਨਾ ਹੋਣ ਕਰ ਕੇ ਉਹ ਕੁਝ ਦਿਨਾਂ ਬਾਅਦ ਅਕਾਲ ਚਲਾਣਾ ਕਰ ਗਏ ਪਰੰਤੂ ਆਪਣੀ ਹਾਲਤ ਨੂੰ ਭਾਪਦਿਆਂ ਉਨ੍ਹਾਂ ਨੇ ਸਰੀਰ ਛੱਡਣ ਤੋਂ ਪਹਿਲਾਂ ਹੀ ਅਕਾਲੀ ਫੂਲਾ ਸਿੰਘ ਦੀ ਸਾਂਭ-ਸੰਭਾਲ ਦੀ ਜਿੰਮੇਵਾਰੀ ਆਪਣੇ ਇਕ ਸਾਥੀ ਭਾਈ ਨਰੈਣ ਸਿੰਘ ਨੂੰ ਸੌਂਪ ਦਿੱਤੀ।

ਭਾਈ ਨਰੈਣ ਸਿੰਘ ਨੇ ਬਾਲਕ ਫੂਲਾ ਸਿੰਘ ਨੂੰ ਬਚਪਨ ਵਿਚ ਧਾਰਮਿਕ ਵਿੱਦਿਆ ਦੇਣੀ ਅਰੰਭ ਕੀਤੀ। ਉਹ ਵਿਲੱਖਣ ਤੇ ਤੀਖਣ ਬੁੱਧੀ ਵਾਲਾ ਬਾਲਕ ਸੀ। ੧੦ ਸਾਲ ਦੀ ਉਮਰ ਵਿਚ ਹੀ ਉਸ ਨੇ ਨਿਤਨੇਮ ਦੀਆਂ ਬਾਣੀਆਂ, ਸਵੱਈਏ ਤੇ ਅਕਾਲ ਉਸਤਤਿ ਆਦਿ ਬਾਣੀਆਂ ਕੰਠ ਕਰ ਲਈਆਂ ਸਨ। ਜਿੰਨਾ ਵੀ ਸਮਾਂ ਉਸ ਨੂੰ ਮਿਲਦਾ ਸੀ ਉਹ ਗੁਰਬਾਣੀ ਦਾ ਪਾਠ ਕਰਨ ਵਿਚ ਹੀ ਖਰਚ ਕਰਦਾ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਸਿੱਖ ਨੂੰ ਸ਼ਾਸਤਰ ਅਤੇ ਸ਼ਸਤਰ ਦਾ ਧਨੀ ਬਣਾਉਣ ਦੀ ਪ੍ਰੰਪਰਾ ਕਾਇਮ ਹੋ ਗਈ ਸੀ। ਹਰ ਇਕ ਸਿੱਖ ਬੱਚੇ ਲਈ ਧਾਰਮਿਕ ਵਿੱਦਿਆ ਦੇ ਨਾਲ-ਨਾਲ ਸ਼ਸਤਰ ਵਿੱਦਿਆ ਵੀ ਜ਼ਰੂਰੀ ਹੁੰਦੀ ਸੀ। ਇਸੇ ਪ੍ਰੰਪਰਾ ਅਨੁਸਾਰ ਜਦੋਂ ਅਕਾਲੀ ਫੂਲਾ ਸਿੰਘ ਕਿਸ਼ੋਰ ਅਵਸਥਾ ਵਿਚ ਦਾਖਲ ਹੋਇਆ ਤਾਂ ਬਾਬਾ ਨਰੈਣ ਸਿੰਘ ਨੇ ਉਸ ਨੂੰ ਸ਼ਸਤਰਾਂ ਦਾ ਅਭਿਆਸ ਕਰਵਾਉਣਾ ਵੀ ਸ਼ੁਰੂ ਕਰ ਦਿੱਤਾ। ਜਵਾਨ ਹੋਣ ਤਕ ਅਕਾਲੀ ਫੂਲਾ ਸਿੰਘ ਗੁਰਮਤਿ ਅਤੇ ਸ਼ਸਤਰ ਵਿੱਦਿਆ ਵਿਚ ਪ੍ਰਵੀਨ ਅਤੇ ਘੋੜ ਸਵਾਰੀ ਵਿਚ ਪੂਰੀ ਤਰ੍ਹਾਂ ਨਿਪੁੰਨ ਹੋ ਗਿਆ। ਇਸ ਤੋਂ ਇਲਾਵਾ ਜੰਗੀ ਪੈਤੜਿਆਂ ਵਿਚ ਮੁਹਾਰਤ ਹਾਸਲ ਹੋਣ ਕਰ ਕੇ ਯੁੱਧ ਵਿੱਦਿਆ ਦਾ ਵੀ ਉਸ ਨੂੰ ਪੂਰਾ ਗਿਆਨ ਸੀ। ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਅਰੰਭੀ ਯੁੱਧ ਅਭਿਆਸ ਕਰਵਾਉਣ ਦੀ ਪ੍ਰੰਪਰਾ ਅਨੁਸਾਰ ਬਾਬਾ ਨਰੈਣ ਸਿੰਘ ਆਪਣੇ ਸਾਰੇ ਵਿਦਿਆਰਥੀਆਂ ਨੂੰ ਦੋ ਹਿੱਸਿਆ ਵਿਚ ਵੰਡ ਕੇ ਜੰਗੀ ਅਭਿਆਸ ਵੀ ਕਰਵਾਉਂਦੇ ਸਨ।

ਅਕਾਲੀ ਫੂਲਾ ਸਿੰਘ ਨੇ ਅਜੇ ਜਵਾਨੀ ਵਿਚ ਪੈਰ ਧਰਿਆ ਹੀ ਸੀ ਕਿ ਉਸ ਦੀ ਬਿਰਧ ਮਾਤਾ ਪੌੜੀ ਤੋਂ ਡਿੱਗ ਕੇ ਅਕਾਲ ਚਲਾਣਾ ਕਰ ਗਈ। ਮਾਤਾ ਨੇ ਆਖਰੀ ਸਮੇਂ ਆਪਣੇ ਪੁੱਤਰ ਦਾ ਹੱਥ ਫੜ ਕੇ ਉਸ ਨੂੰ ਸਿੱਖੀ ਵਿਚ ਪਰਪੱਕ ਰਹਿਣ ਦਾ ਤੇ ਤਨ-ਮਨ-

ਧਨ ਨਾਲ ਪੰਥ ਦੀ ਸੇਵਾ ਵਿਚ ਲੱਗੇ ਰਹਿਣ ਦੀ ਤਾਕੀਦ ਕੀਤੀ। ਅੱਜ ਖਾਲਸਾ ਪੰਥ ਵਿਚ ਅਜਿਹੀਆਂ ਵਿਰਲੀਆਂ ਹੀ ਮਾਵਾਂ ਹਨ। ਅਕਾਲੀ ਫੂਲਾ ਸਿੰਘ ਨੇ ਆਪਣੀ ਪੂਜਨੀਕ ਮਾਤਾ ਦੇ ਅੰਤਮ ਸੰਸਕਾਰ ਤੋਂ ਵਿਹਲੇ ਹੋ ਕੇ ਆਪਣਾ ਜੀਵਨ ਪੰਥ ਦੀ ਸੇਵਾ ਵਿਚ ਲਾਉਣ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਸਭ ਤੋਂ ਪਹਿਲਾਂ ਬਾਬਾ ਨਰੈਣ ਸਿੰਘ ਦੇ ਡੇਰੇ ਜਾ ਕੇ ਅਕਾਲੀ ਸ਼ਸਤਰ ਬਸਤਰ ਪਹਿਨ ਲਏ ਤੇ ਸਿੰਘ ਸਜ ਕੇ ਤਿਆਰ-ਬਰ-ਤਿਆਰ ਹੋ ਗਏ। ਇਸ ਸੰਪ੍ਰਦਾ ਦੀ ਮਰਿਆਦਾ ਅਨੁਸਾਰ ਉਨ੍ਹਾਂ ਨੇ ਆਪਣਾ ਘਰ-ਬਾਰ ਤੇ ਜ਼ਮੀਨ-ਜਾਇਦਾਦ ਪਿੰਡ ਵਾਲਿਆਂ ਦੇ ਹਵਾਲੇ ਕਰ ਦਿੱਤੀ ਅਤੇ ਪੰਥ ਦੀ ਸੇਵਾ ਹਿੱਤ ਸਭ ਝੰਜਟਾਂ ਤੋਂ ਵਿਹਲੇ ਹੋ ਗਏ। ਉਨ੍ਹਾਂ ਅੱਗੇ ਇਹ ਸਿਧਾਂਤ ਸਪਸ਼ਟ ਸੀ ਕਿ ਸਿਰ ਦਿੱਤੇ ਬਗੈਰ ਧਰਮ ਨੂੰ ਬਚਾਇਆ ਨਹੀਂ ਜਾ ਸਕਦਾ ਅਤੇ ਪ੍ਰੰਪਰਾ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ ਹੀ ਅਰੰਭ ਹੋਈ ਸੀ। ਬਾਬਾ ਨਰੈਣ ਸਿੰਘ ਦੇ ਜਥੇ ਨਾਲ ਰਲ ਕੇ ਆਪ ਸ੍ਰੀ ਅਨੰਦਪੁਰ ਸਾਹਿਬ ਆ ਬਿਰਾਜੇ। ਬਾਬਾ ਨਰੈਣ ਸਿੰਘ ਦਾ ਜਥਾ ਸ਼ਹੀਦਾਂ ਦੀ ਮਿਸਲ ਦਾ ਅੰਸ਼ ਸੀ ਇਸ ਲਈ ਅਕਾਲੀ ਫੂਲਾ ਸਿੰਘ ਵੀ ਸ਼ਹੀਦਾਂ ਦੀ ਮਿਸਲ ਵਿਚ ਸ਼ਾਮਲ ਹੋ ਗਏ ਸਨ। ਇਸ ਮਿਸਲ ਵਿਚ ਰਹਿੰਦਿਆਂ ਆਪ ਨੂੰ ਕਈ ਵਾਰ ਕਰਤੱਬ ਵਿਖਾਉਣ ਦਾ ਸਮਾਂ ਮਿਲਿਆ। ਅਕਾਲੀ ਫੂਲਾ ਸਿੰਘ ਦੀ ਸਿਆਣਪ, ਦ੍ਰਿੜ੍ਹਤਾ, ਦਲੇਰੀ ਅਤੇ ਸਿੱਖੀ ਸਿਦਕ ਕਾਰਨ ਬਾਬਾ ਨਰੈਣ ਸਿੰਘ ਤੋਂ ਬਾਅਦ ਅਕਾਲੀ ਫੂਲਾ ਸਿੰਘ ਉਨ੍ਹਾਂ ਦੇ ਜਥੇ ਦੇ ਜਥੇਦਾਰ ਥਾਪੇ ਗਏ। ਉਦੋਂ ਇਨ੍ਹਾਂ ਦੀ ਉਮਰ ਲੱਗਭਗ ੩੦ ਕੁ ਵਰ੍ਹਿਆਂ ਦੀ ਹੋਵੇਗੀ। ਇਹ ਉਹ ਸਮਾਂ ਸੀ ਜਦੋਂ ਮਿਸਲਾਂ ਨੇ ਪੰਜਾਬ ਦੇ ਵੱਖ-ਵੱਖ ਹਿੱਸਿਆਂ ਵਿਚ ਆਪਣਾ ਅਧਿਕਾਰ ਜਮਾਉਣਾ ਸ਼ੁਰੂ ਕਰ ਦਿੱਤਾ ਸੀ। ਸ਼ਹੀਦਾਂ ਦੀ ਮਿਸਲ ਦੇ ਕਬਜ਼ੇ ਵਿਚ ਸ਼ਾਹਜਾਦਪੁਰ, ਮਾਜਰੀ, ਕੇਸਰੀ ਆਦਿ ਦੇ ਇਲਾਕੇ ਸਨ। ਇਸ ਮਿਸਲ ਦਾ ਸਰਦਾਰ ਸ. ਕਰਮ ਸਿੰਘ ਸੀ। ੧੮੫੧ ਬਿਕਰਮੀ ਵਿਚ ਉਸ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਗੁਲਾਬ ਸਿੰਘ ਮਿਸਲਦਾਰ ਬਣਿਆ। ੧੭੯੯ ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ 'ਤੇ ਕਬਜ਼ਾ ਕਰ ਕੇ ਸਿੱਖ ਰਾਜ ਦੀ ਬੁਨਿਆਦ ਰੱਖੀ। ਸ਼ਹੀਦਾਂ ਦੀ ਮਿਸਲ ਦਾ ਸਰਦਾਰ ਗੁਲਾਬ ਸਿੰਘ ਬਹੁਤ ਚੰਗਾ ਸੂਝਵਾਨ ਪ੍ਰਬੰਧਕ ਨਹੀਂ ਸੀ। ਅਕਾਲੀ ਫੂਲਾ ਸਿੰਘ ਆਪਣੇ ਆਪ ਨੂੰ ਸਮੁੱਚੇ ਪੰਥ ਦਾ ਸੇਵਾਦਾਰ ਸਮਝਦੇ ਸਨ ਇਸ ਲਈ ੧੮੫੭ ਬਿਕਰਮੀ ਅਰਥਾਤ ੧੮੦੦ ਈਸਵੀ ਨੂੰ ਉਹ ਆਪਣੇ ਜਥੇ ਸਮੇਤ ਸ੍ਰੀ ਅੰਮ੍ਰਿਤਸਰ ਦੀ ਸੇਵਾ ਵਿਚ ਪਹੁੰਚ ਗਏ। ੧੮੫੮ ਬਿਕਰਮੀ ਤਥਾ ੧੮੦੧ ਈਸਵੀ ਨੂੰ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ 'ਤੇ ਚੜ੍ਹਾਈ ਕੀਤੀ ਤਾਂ ਅਕਾਲੀ ਫੂਲਾ ਸਿੰਘ ਜੀ ਦੋਵਾਂ ਧਿਰਾਂ ਦੇ ਵਿਚਕਾਰ ਖੜ੍ਹੇ ਹੋ ਗਏ। ਸਿੱਖਾਂ ਨੂੰ ਸਿੱਖਾਂ ਨਾਲ ਲੜਨ ਤੋਂ ਰੋਕਿਆ ਅਤੇ ਮਿਸਲ ਦੇ ਸਰਦਾਰਾਂ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਸੁਲ੍ਹਾ ਕਰਵਾ ਦਿੱਤੀ। ਮਹਾਰਾਜਾ ਸਾਹਿਬ ਨੇ ਜਿੱਥੇ ਭੰਗੀ ਸਰਦਾਰਾਂ ਨੂੰ ਬਹੁਤ ਸਾਰੀ ਜਾਗੀਰ ਦੇ ਦਿੱਤੀ ਉਥੇ ਅਕਾਲੀ ਜਥੇ ਲਈ ਵੀ ਜਗੀਰ

ਲਾਈ। ੧੮੬੪ ਬਿਕਰਮੀ ਤਥਾ ੧੮੦੭ ਈਸਵੀਂ ਵਿਚ ਅਕਾਲੀ ਫੂਲਾ ਸਿੰਘ ਨੇ ਆਪਣੇ ਜਥੇ ਸਮੇਤ ਕਸੂਰ ਦੀ ਜੰਗ ਵਿਚ ਮਹਾਰਾਜਾ ਸਾਹਿਬ ਦੀ ਸਹਾਇਤਾ ਕੀਤੀ। ਅਕਾਲੀ ਫੂਲਾ ਸਿੰਘ ਦੀ ਅਗਵਾਈ ਵਿਚ ਨਿਹੰਗ ਸਿੰਘਾਂ ਨੇ ਕਸੂਰ ਦੀ ਜੰਗ ਵਿਚ ਜੋ ਜੌਹਰ ਵਿਖਾਏ ਉਸ ਨਾਲ ਮਹਾਰਾਜਾ ਸਾਹਿਬ ਦੇ ਮਨ ਉਤੇ ਅਕਾਲੀ ਸਿੰਘਾਂ ਦੀ ਬਹਾਦਰੀ ਦਾ ਸਿੱਕਾ ਬੈਠ ਗਿਆ। ਉਨ੍ਹਾਂ ਨੇ ਅਕਾਲੀ ਜਥੇ ਦੇ ਲੰਗਰ ਦੀ ਸੇਵਾ ਲਈ ਹੋਰ ਜਾਗੀਰ ਵਧਾ ਦਿੱਤੀ। ਇਸ ਕਰ ਕੇ ਉਨ੍ਹਾਂ ਦੇ ਜਥੇ ਦੀ ਗਿਣਤੀ ਵਿਚ ਦਿਨੋ-ਦਿਨ ਵਾਧਾ ਹੋਣ ਲੱਗ ਪਿਆ। ਹੁਣ ਇਹ ਮਿਸਲ ਇਕ ਮਜ਼ਬੂਤ ਬਾਹੂਬਲ ਵਾਲੀ ਅਤੇ ਸ਼ਕਤੀਸ਼ਾਲੀ ਫੌਜ ਹੀ ਬਣ ਗਈ ਸੀ ਜਿਸ ਤੋਂ ਸਾਰੇ ਹੀ ਭੈ ਖਾਣ ਲੱਗ ਪਏ ਸਨ।

ਸਤਲੁਜ ਦੇ ਦੱਖਣ ਵੱਲ ਦੀਆਂ ਫੂਲਕੀਆਂ ਸਿੱਖ ਰਿਆਸਤਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਸ਼ਕਤੀ ਨੂੰ ਵਧਦਿਆਂ ਦੇਖ ਕੇ ਅੰਗਰੇਜ਼ ਸਰਕਾਰ ਦੀ ਸ਼ਰਨ ਲੈ ਲਈ। ਅੰਗਰੇਜ਼ ਸਰਕਾਰ ਮਹਾਰਾਜਾ ਰਣਜੀਤ ਸਿੰਘ ਦੀ ਦੱਖਣੀ ਸੀਮਾ ਸਤਲੁਜ ਤਕ ਹੀ ਸੀਮਤ ਰੱਖਣਾ ਚਾਹੁੰਦੀ ਸੀ। ਇਸ ਮੰਤਵ ਲਈ ਮਹਾਰਾਜੇ ਨਾਲ ਗੱਲਬਾਤ ਕਰਨ ਵਾਸਤੇ ਮਿਸਟਰ ਮਿਟਕਾਫ਼ ਨੂੰ ਭੇਜਿਆ ਗਿਆ। ੧੧ ਸਤੰਬਰ ੧੮੦੮ ਈ. ਨੂੰ ਮਿਸਟਰ ਮਿਟਕਾਫ ਮਹਾਰਾਜਾ ਸਾਹਿਬ ਨੂੰ ਕਸੂਰ ਵਿਖੇ ਮਿਲਿਆ। ਮਹਾਰਾਜਾ ਰਣਜੀਤ ਸਿੰਘ ਸਤਲੁਜ ਪਾਰ ਪੂਰਬ-ਦੱਖਣ ਵੱਲ ਦਰਿਆ ਜਮਨਾ ਨੂੰ ਸਿੱਖ ਰਾਜ ਦੀ ਹੱਦ ਬਣਾਉਣਾ ਚਾਹੁੰਦੇ ਸਨ। ਇਸ ਲਈ ਉਹ ਕਾਫੀ ਦੇਰ ਤਕ ਮਿਸਟਰ ਮਿਟਕਾਫ਼ ਨਾਲ ਕੋਈ ਪੱਕਾ ਸਮਝੌਤਾ ਕਰਨ ਤੋਂ ਟਾਲਦੇ ਰਹੇ। ਉਨ੍ਹਾਂ ਨੇ ਸਤਲੁਜ ਤੋਂ ਪਾਰ ਹਮਲਾ ਕਰ ਕੇ ਕਈ ਇਲਾਕੇ ਵੀ ਆਪਣੇ ਕਬਜ਼ੇ ਵਿਚ ਕਰ ਲਏ ਸਨ। ਉੱਧਰ ਯੂਨਾਨੀ ਸ਼ਕਤੀਸ਼ਾਲੀ ਜਰਨੈਲ ਨੈਪੋਲੀਅਨ ਦੀ ਨਿਤ ਵਧਦੀ ਸ਼ਕਤੀ ਤੋਂ ਵੀ ਅੰਗਰੇਜ਼ ਭੈਭੀਤ ਸੀ ਇਸ ਲਈ ਕੂਟਨੀਤੀ ਅਧੀਨ ਅੰਗਰੇਜ਼ ਵਕਤੀ ਤੌਰ ਉੱਤੇ ਮਹਾਰਾਜਾ ਰਣਜੀਤ ਸਿੰਘ ਨਾਲ ਸੰਧੀ ਕਰ ਕੇ ਉਸ ਨੂੰ ਅੱਗੇ ਵਧਣ ਤੋਂ ਰੋਕਣ ਅਤੇ ਉਸ ਦਾ ਸਹਿਯੋਗ ਪ੍ਰਾਪਤ ਕਰ ਕੇ ਨੈਪੋਲੀਅਨ ਦਾ ਮੁਕਾਬਲਾ ਕਰਨ ਲਈ ਵਿਉਂਤਬੰਦੀ ਕਰ ਰਹੇ ਸਨ। ਪਰ ਅਚਾਨਕ ਨੈਪੋਲੀਅਨ ਦੇ ਮਰਨ ਤੋਂ ਬਾਅਦ ਅੰਗਰੇਜ਼ਾਂ ਦੇ ਹੌਸਲੇ ਵਧ ਗਏ ਸਨ। ਉੱਧਰ ਪੂਰਬੀ ਰਿਆਸਤਾਂ (ਫੂਲਕੀਆਂ ਰਿਆਸਤਾਂ) ਆਪਣੇ ਭਰਾਵਾਂ ਨਾਲ ਰਲ ਕੇ ਰਾਜ ਕਰਨ ਦੀ ਥਾਂ ਅੰਗਰੇਜ਼ਾਂ ਦੀ ਗੁਲਾਮੀ ਕਬੂਲ ਕਰ ਬੈਠੀਆਂ ਸਨ ਜਿਸ ਦਾ ਫਲਸਰੂਪ ਮਹਾਰਾਜਾ ਰਣਜੀਤ ਸਿੰਘ ਨੂੰ ਆਪਣਾ ਇਰਾਦਾ ਬਦਲਣਾ ਪਿਆ ਤੇ ਉਹ ਸਤਲੁਜ ਪਾਰ ਕਰ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਇਥੇ ਹੀ ਮਿਟਕਾਫ਼ ਉਨ੍ਹਾਂ ਨੂੰ ਫੇਰ ਆ ਕੇ ਮਿਲਿਆ। ਇਹ ਮੁਸਲਮਾਨਾਂ ਦੇ ਤਾਜੀਆ ਦੇ ਦਿਨ ਸਨ। ਮਿਟਕਾਫ ਦੇ ਸਿਪਾਹੀਆਂ ਵਿਚ ਇਕ ਪਲਟਨ ਸ਼ੀਆ ਮੁਸਲਮਾਨਾਂ ਦੀ ਵੀ ਸੀ। ਉਨ੍ਹਾਂ ਨੇ ਧੂਮ-ਧਾਮ ਨਾਲ ਸ੍ਰੀ ਅੰਮ੍ਰਿਤਸਰ ਵਿਚ ਤਾਜੀਆ ਕੱਢਿਆ। ਜਦੋਂ ਉਹ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਆਏ ਤਾਂ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕਾਂ ਸੇਵਾਦਾਰਾਂ ਨੇ ਉਨ੍ਹਾਂ ਨੂੰ ਸ਼ੋਰ ਮਚਾਉਣ ਤੋਂ ਰੋਕਿਆ

ਕਿਉਂਕਿ ਉਸ ਸਮੇਂ ਸ੍ਰੀ ਅਕਾਲ ਤਖਤ ਉੱਤੇ ਧਾਰਮਿਕ ਸਮਾਗਮ ਚੱਲ ਰਿਹਾ ਸੀ। ਤਾਜੀਆ ਦੇ ਸ਼ੋਰ ਕਰਨ ਕਾਰਨ ਇਸ ਵਿਚ ਵਿਘਨ ਪੈਂਦਾ ਸੀ। ਇਸ 'ਤੇ ਸਿੱਖਾਂ ਨਾਲ ਉਨ੍ਹਾਂ ਦਾ ਝਗੜਾ ਹੋ ਗਿਆ। ਅਕਾਲੀ ਫੂਲਾ ਸਿੰਘ ਨੂੰ ਜਦੋਂ ਖਬਰ ਹੋਈ ਤਾਂ ਉਹ ਵੀ ਕੁਝ ਅਕਾਲੀਆਂ ਨੂੰ ਨਾਲ ਲੈ ਕੇ ਪਹੁੰਚ ਗਏ। ਦੋਵੇਂ ਪਾਸਿਓਂ ਤਲਵਾਰਾਂ ਤੇ ਗੋਲੀਆਂ ਚੱਲਣ ਲੱਗੀਆਂ। ਮਹਾਰਾਜਾ ਰਣਜੀਤ ਸਿੰਘ ਨੂੰ ਇਸ ਘਟਨਾ ਦੀ ਸੂਚਨਾ ਦਿੱਤੀ ਗਈ ਤਾਂ ਉਨ੍ਹਾਂ ਨੇ ਆਪ ਆ ਕੇ ਲੜਾਈ ਬੰਦ ਕਰਵਾਈ ਅਤੇ ਮਿਸਟਰ ਮਿਟਕਾਫ਼ ਨੂੰ ਸਿੱਖਾਂ ਦੀ ਧਾਰਮਿਕ ਭਾਵਨਾ ਤੋਂ ਜਾਣੂ ਕਰਵਾ ਕੇ ਸ਼ਾਂਤ ਕੀਤਾ। ਉਸ ਸਮੇਂ ਸਤਲੁਜ ਪਾਰ ਦੀਆਂ ਫੂਲਕੀਆਂ ਰਿਆਸਤਾਂ ਜੇ ਅੰਗਰੇਜ਼ਾਂ ਦੀ ਅਧੀਨਗੀ ਕਬੂਲਣ ਦੀ ਥਾਂ ਆਪਣੇ ਭਰਾਵਾਂ ਨਾਲ ਮਿਲ ਕੇ ਅਜ਼ਾਦੀ ਦਾ ਆਨੰਦ ਮਾਣਦੀਆਂ ਤਾਂ ਪੰਜਾਬ ਦਾ ਹੀ ਨਹੀਂ ਸਗੋਂ ਭਾਰਤ ਦਾ ਇਤਿਹਾਸ ਹੋਰ ਹੋਣਾ ਸੀ।

ਅੰਗਰੇਜ਼ਾਂ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਸੰਧੀ ਤੋਂ ਬਾਅਦ ਅਕਾਲੀ ਫੂਲਾ ਸਿੰਘ ੧੮੦੯ ਈ: ਵਿਚ ਦਮਦਮਾ ਸਾਹਿਬ ਆ ਗਏ। ਇਸ ਇਲਾਕੇ ਵਿਚ ਕੈਪਟਨ ਵਾਈਟ ਹੱਦਬੰਦੀ ਕਾਇਮ ਕਰਨ ਲਈ ਕਛਾਈ ਕਰ ਰਿਹਾ ਸੀ। ਲੋਕਾਂ ਵਿਚ ਅਫਵਾਹ ਫੈਲ ਗਈ ਕਿ ਅੰਗਰੇਜ਼ ਪੰਜਾਬ ਦਾ ਨਕਸ਼ਾ ਤਿਆਰ ਕਰ ਰਹੇ ਹਨ। ਉਹ ਥੋੜ੍ਹੇ ਚਿਰ ਵਿਚ ਹੀ ਪੰਜਾਬ 'ਤੇ ਕਬਜ਼ਾ ਕਰ ਲੈਣਗੇ। ਇਸ ਦੀ ਪੜਤਾਲ ਕਰਨ ਲਈ ਅਕਾਲੀ ਜੀ ਆਪਣੇ ਜਥੇ ਸਮੇਤ ਤੁਰ ਪਏ। ਪਿੰਡ ਚਾਉਂਕੇ ਦੇ ਨੇੜੇ ਉਨ੍ਹਾਂ ਨੇ ਕੈਪਟਨ ਵਾਈਟ ਦਾ ਕੈਂਪ ਲੱਗਿਆ ਵੇਖਿਆ ਤਾਂ ਇਸ 'ਤੇ ਹਮਲਾ ਕਰ ਦਿੱਤਾ। ਇਸ ਵਿਚ ਕਈ ਅੰਗਰੇਜ਼ ਮਾਰੇ ਗਏ। ਦਮਦਮਾ ਸਾਹਿਬ ਰਹਿੰਦਿਆਂ ਉਨ੍ਹਾਂ ਨੇ ਮਾਲਵੇ ਦੇ ਪਿੰਡਾਂ ਦਾ ਦੌਰਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਲੋਕਾਂ ਤੋਂ ਜਥੇ ਦੀ ਲੋੜ ਲਈ ਰਸਦ-ਪਾਣੀ ਦੀ ਉਗਰਾਹੀ ਕਰਦੇ। ਅੰਗਰੇਜ਼ਾਂ ਨੂੰ ਉਨ੍ਹਾਂ ਦਾ ਇਸ ਤਰ੍ਹਾਂ ਆਪਣੇ ਇਲਾਕੇ ਵਿਚ ਫਿਰਨਾ ਚੰਗਾ ਨਹੀਂ ਸੀ ਲੱਗਦਾ। ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ 'ਤੇ ਜ਼ੋਰ ਪਾਇਆ ਕਿ ਅਕਾਲੀ ਫੂਲਾ ਸਿੰਘ ਨੂੰ ਉਨ੍ਹਾਂ ਹਵਾਲੇ ਕੀਤਾ ਜਾਵੇ। ਪਰ ਮਹਾਰਾਜੇ ਨੇ ਉਨ੍ਹਾਂ ਦੀ ਮੰਗ ਪੂਰੀ ਕਰਨ ਦੀ ਥਾਂ ਅਕਾਲੀ ਜੀ ਨੂੰ ਬੇਨਤੀ ਕੀਤੀ ਕਿ ਉਹ ਸਿੱਖ ਰਾਜ ਦੇ ਇਲਾਕੇ ਵਿਚ ਹੀ ਰਹਿਣ ਅਤੇ ਇਸ ਰਾਜ ਦੀ ਮਜ਼ਬੂਤੀ ਲਈ ਸ਼ਕਤੀ ਕੇਂਦ੍ਰਿਤ ਕੀਤੀ ਜਾਵੇ, ਉਨ੍ਹਾਂ ਦੀਆਂ ਲੋੜਾਂ ਦੀ ਪੂਰਤੀ ਸਰਕਾਰ ਕਰੇਗੀ। ਇਸ 'ਤੇ ਅਕਾਲੀ ਫੂਲਾ ਸਿੰਘ ਸ੍ਰੀ ਅੰਮ੍ਰਿਤਸਰ ਜਾ ਬਿਰਾਜੇ। ਮਹਾਰਾਜਾ ਰਣਜੀਤ ਸਿੰਘ ਨੇ ਉਨ੍ਹਾਂ ਨੂੰ ਅਕਾਲੀ ਸਿੰਘਾਂ ਦਾ ਮੁਖੀ ਮੰਨ ਲਿਆ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਸਾਰਾ ਪ੍ਰਬੰਧ ਉਨ੍ਹਾਂ ਨੂੰ ਸੌਂਪ ਦਿੱਤਾ। ਇਸ ਦੇ ਬਾਵਜੂਦ ਵੀ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਸਾਹਿਬ ਦੀ ਅਧੀਨਗੀ ਕਬੂਲ ਨਹੀਂ ਕੀਤੀ। ਉਹ ਆਪਣੇ ਆਪ ਨੂੰ ਪੰਥ ਦਾ ਸੁਤੰਤਰ ਸੇਵਕ ਹੀ ਸਮਝਦੇ ਸਨ। ਡੋਗਰਿਆਂ ਨੂੰ ਅਹੁਦੇ ਦੇਣ ਕਰ ਕੇ ਅਤੇ ਮੋਰਾਂ ਨਾਲ ਸੰਬੰਧ ਰੱਖਣ ਕਰ ਕੇ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਤਲਬ ਕੀਤਾ ਅਤੇ ਉਨ੍ਹਾਂ ਨੂੰ ਤਾੜਨਾ

ਕੀਤੀ। ਇਕ ਬਾਦਸ਼ਾਹ ਜਿਸ ਤੋਂ ਸਾਰਾ ਪੰਜਾਬ ਕੰਬਦਾ ਸੀ ਉਸ ਨੂੰ ਇਕ ਜਥੇਦਾਰ ਦਾ ਸ੍ਰੀ ਅਕਾਲ ਤਖਤ ਸਾਹਿਬ 'ਤੇ ਤਲਬ ਕਰਨਾ ਆਤਮਿਕ ਉਚਤਾ ਦੀ ਅਦੁੱਤੀ ਮਿਸਾਲ ਸੀ। ਦੂਜੇ ਪਾਸੇ ਮਹਾਰਾਜਾ ਰਣਜੀਤ ਸਿੰਘ ਨੇ ਇਕ ਬਾਦਸ਼ਾਹ ਹੁੰਦੇ ਹੋਏ ਉਨ੍ਹਾਂ ਦੇ ਹੁਕਮ ਨੂੰ ਸਿਰ-ਮੱਥੇ ਮੰਨਿਆ ਅਤੇ ਆਪਣੇ ਆਪ ਨੂੰ ਇਕ ਨਿਮਾਣੇ ਸਿੱਖ ਵਜੋਂ ਗੁਰੂ ਸਾਹਿਬ ਦੇ ਤਖਤ ਦੇ ਸਨਮੁੱਖ ਪੇਸ਼ ਕੀਤਾ। ਇਹ ਦੋਵੇਂ ਰੂਪ ਸਿੱਖੀ ਆਦਰਸ਼ ਦੀਆਂ ਉਤਮ ਉਦਾਹਰਨਾਂ ਹਨ ਅਤੇ ਅਜੋਕੇ ਸਮੇਂ ਵਿਚ ਇਨ੍ਹਾਂ ਦੋਹਾਂ ਦਾ ਮਹੱਤਵ ਹੋਰ ਵੀ ਵਧੇਰੇ ਹੈ ਅਤੇ ਸਾਡੇ ਸਾਰਿਆਂ ਲਈ ਇਕ ਸਿਖਿਆਦਾਇਕ ਸਬਕ ਹੈ।

ਮੁਲਤਾਨ 'ਤੇ ਕਬਜ਼ਾ ਕਰਨ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਪਿਸ਼ਾਵਰ ਤੇ ਕਸ਼ਮੀਰ ਨੂੰ ਆਪਣੇ ਰਾਜ ਵਿਚ ਮਿਲਾਉਣਾ ਚਾਹੁੰਦਾ ਸੀ। ਇਹ ਦੋਵੇਂ ਇਲਾਕੇ ਅਫਗਾਨਾਂ ਦੇ ਕਬਜ਼ੇ ਵਿਚ ਕਾਬਲ ਦੇ ਹਾਕਮ ਸ਼ਾਹ ਮਹਿਮੂਦ ਦੇ ਅਧੀਨ ਸਨ। ੧੮੧੮ ਈ. ਵਿਚ ਕਾਬਲ ਦੀ ਹਕੂਮਤ ਵਿਚ ਭਾਰੀ ਹਲਚਲ ਆਈ। ਸ਼ਾਹਜ਼ਾਦਾ ਕਾਮਰਾਨ ਨੇ ਕਾਬਲ ਦੇ ਬਹੁਤ ਹੀ ਲਾਇਕ ਵਜ਼ੀਰ ਫਤਹਿ ਖਾਨ ਨੂੰ ਅੰਨ੍ਹਾ ਕਰ ਕੇ ਮਾਰ ਦਿੱਤਾ। ਕਸ਼ਮੀਰ ਦਾ ਗਵਰਨਰ ਅਜ਼ੀਮ ਖਾਨ ਫਤਹਿ ਖਾਨ ਦਾ ਭਰਾ ਸੀ ਉਸ ਨੇ ਆਪਣੇ ਭਰਾ ਦਾ ਬਦਲਾ ਲੈਣ ਲਈ ਕਾਬਲ 'ਤੇ ਚੜ੍ਹਾਈ ਕਰ ਦਿੱਤੀ। ਸ਼ਾਹ ਮਹਿਮੂਦ ਨੂੰ ਹਾਰ ਹੋਈ ਤੇ ਅਜ਼ੀਮ ਖਾਨ ਨੇ ਕਾਬਲ ਦੀ ਹਕੂਮਤ ਅਯੂਬ ਖਾਨ ਨੂੰ ਸੌਂਪ ਦਿੱਤੀ। ਮਹਾਰਾਜਾ ਰਣਜੀਤ ਸਿੰਘ ਨੇ ਇਸ ਮੌਕੇ ਨੂੰ ਪਿਸ਼ਾਵਰ 'ਤੇ ਕਬਜ਼ਾ ਕਰਨ ਲਈ ਯੋਗ ਸਮਝਿਆ।

ਪਿਸ਼ਾਵਰ ਇਲਾਕੇ ਦੇ ਪੂਰਬ ਵੱਲ ਸਿੰਧ ਦਰਿਆ ਵਗਦਾ ਹੈ ਤੇ ਦੱਖਣ ਵੱਲ ਲੁੰਡਾ ਦਰਿਆ ਪੱਛਮ ਤੋਂ ਪੂਰਬ ਵੱਲ ਵਗਦਾ ਹੈ। ਨਵੰਬਰ ੧੮੧੮ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ 'ਤੇ ਚੜ੍ਹਾਈ ਕਰ ਦਿੱਤੀ। ਅਟਕ ਦਰਿਆ 'ਤੇ ਬੇੜੀਆਂ ਦਾ ਪੁਲ ਬਣਾਇਆ ਗਿਆ। ਹਮਲੇ ਦੀ ਖਬਰ ਸੁਣ ਕੇ ਪਠਾਣਾਂ ਨੇ ਖੈਰਾਬਾਦ ਦੀਆਂ ਪਹਾੜੀਆਂ ਵਿਚ ਮੋਰਚੇ ਲਾ ਲਏ ਸਨ। ਮਹਾਰਾਜਾ ਸਾਹਿਬ ਨੇ ਪਹਿਲਾਂ ਅਕਾਲੀ ਫੂਲਾ ਸਿੰਘ ਅਤੇ ਸਰਦਾਰ ਮਹਿਤਾਬ ਸਿੰਘ ਨਾਖੇਰੀਆ ਦਾ ਜਥਾ ਅਟਕ ਤੋਂ ਪਾਰ ਭੇਜਿਆ। ਉਨ੍ਹਾਂ ਦੇ ਅੱਗੇ ਪਠਾਣ ਟਿਕ ਨਾ ਸਕੇ ਅਤੇ ਈਨ ਮੰਨ ਲਈ। ਇਸ ਤੋਂ ਬਾਅਦ ਉਨ੍ਹਾਂ ਨੇ ਚਮਕਾਣੀਆਂ ਦੇ ਸਥਾਨ 'ਤੇ ਰਸਤਾ ਰੋਕਣ ਦਾ ਯਤਨ ਕੀਤਾ। ਅਕਾਲੀ ਫੂਲਾ ਸਿੰਘ ਨੇ ਰਾਤੋ-ਰਾਤ ਉਨ੍ਹਾਂ 'ਤੇ ਧਾਵਾ ਬੋਲ ਦਿੱਤਾ ਤੇ ਉਹ ਸਾਰੇ ਡਰਦੇ ਮਾਰੇ ਇਧਰ-ਉਧਰ ਨੱਸ ਗਏ। ਹੁਣ ਬਾਕੀ ਸਿੱਖ ਫੌਜਾਂ ਅਟਕ ਤੋਂ ਪਾਰ ਹੋ ਕੇ ਖੈਰਾਬਾਦ ਅਤੇ ਜਹਾਂਗੀਰੇ ਦੇ ਕਿਲ੍ਹਿਆ 'ਤੇ ਕਬਜ਼ਾ ਕਰ ਕੇ ਪਿਸ਼ਾਵਰ ਵੱਲ ਵਧਣ ਲੱਗੀਆਂ। ਪਿਸ਼ਾਵਰ ਦਾ ਗਵਰਨਰ ਯਾਰ ਮੁਹੰਮਦ ਖਾਨ ਜੋ ਕਿ ਫਤਹਿ ਖਾਨ ਦਾ ਭਰਾ ਸੀ, ਖਾਲਸੇ ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਹਿਰ ਖਾਲੀ ਕਰ ਕੇ ਦੌੜ ਗਿਆ। ੨੦ ਨਵੰਬਰ ੧੮੧੮ ਈ. ਨੂੰ ਖਾਲਸਾ ਫੌਜ ਨੇ ਪਿਸ਼ਾਵਰ 'ਤੇ ਕਬਜ਼ਾ ਕਰ ਲਿਆ। ਅਗਲੇ ਦਿਨ ਮਹਾਰਾਜਾ ਰਣਜੀਤ ਸਿੰਘ ਉਥੇ ਪਹੁੰਚੇ ਤੇ ਕਈ ਦਿਨ ਉੱਥੇ ਠਹਿਰ ਕੇ ਦਰਬਾਰ ਲਾਉਂਦੇ ਰਹੇ ਤੇ ਲੋਕਾਂ ਨੂੰ

ਮਿਲਦੇ ਰਹੇ। ਪਿਸ਼ਾਵਰ ਵਿਚ ਹੀ ਯਾਰ ਮੁਹੰਮਦ ਖਾਨ ਦੇ ਭਰਾ ਦੋਸਤ ਮੁਹੰਮਦ ਖਾਨ ਨੇ ਆਪਣੇ ਵਕੀਲਾਂ ਰਾਹੀਂ ੫੦,੦੦੦ ਰੁਪਿਆ, ਕਾਬਲੀ ਮੇਵੇ ਅਤੇ ੧੦੦ ਪਹਾੜੀ ਘੋੜੇ ਮਹਾਰਾਜਾ ਸਾਹਿਬ ਨੂੰ ਨਜ਼ਰਾਨਾ ਭੇਜਿਆ ਅਤੇ ਤਿੰਨ ਲੱਖ ਰੁਪਿਆ ਸਾਲਾਨਾ ਮਾਲੀਆ ਦੇਣ ਦਾ ਇਕਰਾਰ ਕਰ ਕੇ ਪਿਸ਼ਾਵਰ ਦੀ ਹਕੂਮਤ ਬਖਸ਼ਣ ਲਈ ਬੇਨਤੀ ਪੱਤਰ ਭੇਜਿਆ। ਮਹਾਰਾਜਾ ਸਾਹਿਬ ਨੇ ਉਨ੍ਹਾਂ ਦੀ ਇਹ ਮੰਗ ਮੰਨ ਲਈ ਤੇ ਫੌਜਾਂ ਸਮੇਤ ਲਾਹੌਰ ਵਾਪਸ ਆ ਗਏ।

ਇਸ ਤੋਂ ਅਗਲੇ ਸਾਲ ੧੮੧੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ 'ਤੇ ਹਮਲੇ ਦੀ ਯੋਜਨਾ ਬਣਾਈ। ਇਕ ਜਥਾ ਦੀਵਾਨ ਚੰਦ ਦੀ ਅਗਵਾਈ ਹੇਠ ਅੱਗੇ ਭੇਜਿਆ ਗਿਆ ਤੇ ਦੂਜਾ ਜਥਾ ਸ਼ਹਿਜ਼ਾਦਾ ਖੜਗ ਸਿੰਘ ਤੇ ਅਕਾਲੀ ਫੂਲਾ ਸਿੰਘ ਜੀ ਦੀ ਕਮਾਨ ਹੇਠ ਘੱਲਿਆ ਗਿਆ। ਰਾਜੌਰੀ ਦੇ ਹਾਕਮ ਨੇ ਤਾਂ ਲੜਾਈ ਤੋਂ ਬਿਨਾਂ ਹੀ ਖਾਲਸੇ ਦੀ ਈਨ ਮੰਨ ਲਈ। ਪੁਣਛ ਦੇ ਹਾਕਮ ਜ਼ਬਰਦਸਤ ਖਾਨ ਨੇ ਤਰੀ ਦੇ ਕਿਲ੍ਹੇ ਵਿਚ ਫੌਜ ਇਕੱਠੀ ਕਰ ਲਈ ਤੇ ਸਿੱਖਾਂ ਦਾ ਮੁਕਾਬਲਾ ਕੀਤਾ। ਅਕਾਲੀ ਫੂਲਾ ਸਿੰਘ ਦੇ ਜਥੇ ਨੇ ਕਿਲ੍ਹੇ ਨੂੰ ਘੇਰ ਲਿਆ ਤੇ ਬਾਰੂਦ ਨਾਲ ਇਕ ਬਾਹੀ ਉਡਾ ਕੇ ਜਬਰਦਸਤ ਖਾਨ ਅਤੇ ਉਸ ਦੇ ਸਾਥੀਆਂ ਨੂੰ ਗ੍ਰਿਫਤਾਰ ਕਰ ਲਿਆ। ਫੌਜਾਂ ਜਦੋਂ ਪੀਰ ਪੰਜਾਲ ਦੀ ਚੋਟੀ ਵੱਲ ਜਾਣ ਲਈ ਦਰਿਆ ਵਿੱਚੋਂ ਲੰਘਣ ਲੱਗੀਆਂ ਤਾਂ ਪਠਾਣਾਂ ਨੂੰ ਖਬਰ ਹੋ ਗਈ। ਉਨ੍ਹਾਂ ਨੇ ਦੋਵੇਂ ਪਾਸਿਓ ਪਹਾੜੀਆਂ 'ਤੇ ਚੜ੍ਹ ਕੇ ਸਿੱਖਾਂ 'ਤੇ ਗੋਲੀਆਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਕੋਈ ਵਾਹ ਨਾ ਜਾਂਦੀ ਵੇਖ ਕੇ ਅਕਾਲੀ ਫੂਲਾ ਸਿੰਘ ਨੇ ਆਪਣੇ ਜਥੇ ਨੂੰ ਪਹਾੜੀਆਂ ਦੀਆਂ ਚੋਟੀਆਂ 'ਤੇ ਚੜ੍ਹ ਕੇ ਮੋਰਚੇ ਛਡਾਉਣ ਦਾ ਹੁਕਮ ਦਿੱਤਾ। ਤੀਜੇ ਪਹਿਰ ਤਕ ਇਹ ਜਥਾ ਪਹਾੜੀਆਂ ਦੇ ਉੱਪਰ ਪਹੁੰਚਿਆ ਤੇ ਹੱਥੋਂ-ਹੱਥ ਲੜਾਈ ਕਰ ਕੇ ਮੋਰਚੇ ਛੁਡਵਾਏ। ਬਹੁਤ ਸਾਰੇ ਪਠਾਣ ਮਾਰੇ ਗਏ ਤੇ ਬਾਕੀ ਦੌੜ ਗਏ। ਅਕਾਲੀਆਂ ਨੇ ਇਨ੍ਹਾਂ ਸਾਰੇ ਲੱਕੜ ਦੇ ਬਣੇ ਮੋਰਚਿਆਂ ਨੂੰ ਅੱਗ ਲਾ ਕੇ ਫੂਕ ਦਿੱਤਾ। ਇਸ ਤਰ੍ਹਾਂ ਜਿਥੇ ਵੀ ਕੋਈ ਖਤਰੇ ਵਾਲੀ ਥਾਂ ਹੁੰਦੀ ਸੀ ਉਥੇ ਨਿਹੰਗ ਸਿੰਘਾਂ ਦਾ ਜਥਾ ਹੀ ਅੱਗੇ ਹੋ ਕੇ ਵਾਰ ਝੱਲਦਾ ਸੀ। ਨਾਂ ਭਾਵੇਂ ਇਤਿਹਾਸ ਵਿਚ ਜਰਨੈਲਾਂ ਦਾ ਹੀ ਹੋਵੇ ਪਰ ਅਸਲ ਵਿਚ ਜਿੱਤ ਉਨ੍ਹਾਂ ਯੋਧਿਆਂ ਦੀ ਹੀ ਹੁੰਦੀ ਹੈ ਜਿਹੜੇ ਮਰਨ ਤੋਂ ਨਹੀਂ ਡਰਦੇ ਤੇ ਅੱਗੇ ਹੋ ਕੇ ਵੈਰੀ ਨਾਲ ਲੋਹਾ ਲੈਂਦੇ ਹਨ। ਮੁਲਤਾਨ ਦੀ ਜੰਗ ਸਮੇਂ ਵੀ ਇਤਿਹਾਸਕਾਰਾਂ ਅਨੁਸਾਰ ਇਕ ਅਕਾਲੀ ਸਿੰਘ ਕੰਧ ਦੇ ਪਾੜ ਵਿੱਚੋਂ ਸਭ ਤੋਂ ਪਹਿਲਾਂ ਅੰਦਰ ਵੜਿਆ ਸੀ। ਕਈਆਂ ਨੇ ਇਸਦਾ ਨਾਂ ਸਾਧੂ ਸਿੰਘ ਲਿਖਿਆ ਹੈ ਕਿਸੇ ਨੇ ਜੱਸਾ ਸਿੰਘ ਤੇ ਕਿਸੇ ਨੇ ਮਾਲਾ ਸਿੰਘ। ਨਾਂ ਭਾਵੇਂ ਕੋਈ ਵੀ ਹੋਵੇ ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਅਕਾਲੀ ਫੂਲਾ ਸਿੰਘ ਦੇ ਜਥੇ ਦਾ ਹੀ ਇਕ ਸਿੰਘ ਸੀ। ਗੁਰਬਾਣੀ ਦਾ ਮਹਾਵਾਕ ਹੈ:

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥* (ਪੰਨਾ ੧੦੯੬)

ਪਿਸ਼ਾਵਰ ਦੇ ਗਵਰਨਰ ਯਾਰ ਮੁਹੰਮਦ ਖਾਨ ਨੇ ਲਾਹੌਰ ਨੂੰ ਨਜ਼ਰਾਨਾ ਦੇਣਾ ਅਰੰਭ ਕਰ ਦਿੱਤਾ ਸੀ। ਕਾਬਲ ਦੇ ਹਾਕਮ ਮੁਹੰਮਦ ਅਜ਼ੀਮ ਖਾਨ ਨੂੰ ਇਹ ਗੱਲ ਚੰਗੀ ਨਹੀਂ ਸੀ ਲੱਗਦੀ। ਇਸ ਲਈ ਉਸ ਨੇ ੧੮੨੩ ਵਿਚ ਪਿਸ਼ਾਵਰ 'ਤੇ ਹਮਲਾ ਕਰ ਦਿੱਤਾ। ਹਮਲੇ ਦੀ ਖਬਰ ਸੁਣ ਕੇ ਉਸ ਦਾ ਭਰਾ ਯਾਰ ਮੁਹੰਮਦ ਖਾਨ ਪਿਸ਼ਾਵਰ ਛੱਡ ਕੇ ਯੂਸਫਜ਼ਈ ਦੇ ਪਹਾੜਾਂ ਵਿਚ ਜਾ ਲੁਕਿਆ। ਮੁਹੰਮਦ ਅਜ਼ੀਮ ਖਾਨ ਨੇ ਬਿਨਾਂ ਕਿਸੇ ਮੁਕਾਬਲੇ ਦੇ ਪਿਸ਼ਾਵਰ 'ਤੇ ਕਬਜ਼ਾ ਕਰ ਲਿਆ ਹੈ ਅਤੇ ਸਾਰੇ ਇਲਾਕੇ ਵਿਚ ਜਹਾਦ ਦਾ ਐਲਾਨ ਕਰ ਦਿੱਤਾ। ਮੌਲਵੀਆਂ ਦੇ ਪ੍ਰੇਰੇ ਹੋਏ ਸਾਰੇ ਸਰਹੱਦੀ ਪਠਾਣ ਸਿੱਖਾਂ ਵਿਰੁੱਧ ਜੰਗ ਵਿਚ ਸ਼ਾਮਲ ਹੋਣ ਲਈ ਤਿਆਰ ਹੋ ਗਏ। ਮੁਹੰਮਦ ਅਜ਼ੀਮ ਖਾਨ ਅਟਕ ਤਕ ਦਾ ਇਲਾਕਾ ਸਿੱਖ ਰਾਜ ਤੋਂ ਅਜ਼ਾਦ ਕਰਵਾ ਲੈਣਾ ਚਾਹੁੰਦਾ ਸੀ। ਉਸ ਨੇ ਨੁਸ਼ਹਿਰਾ ਤੇ ਹਿਸ਼ਤ ਨਗਰ ਦੇ ਖੁੱਲ੍ਹੇ ਮੈਦਾਨਾਂ ਵਿਚ ਬਹੁਤ ਵੱਡਾ ਲਸ਼ਕਰ ਜਮ੍ਹਾਂ ਕਰ ਲਿਆ। ਇਕ ਹਫਤੇ ਵਿਚ ਇਹ ਗਿਣਤੀ ੨੫੦੦੦ ਤਕ ਪਹੁੰਚ ਗਈ। ਦੂਜੇ ਪਾਸੇ ਉਸ ਨੇ ਆਪਣੇ ਭਤੀਜੇ ਜ਼ਮਾਨ ਖਾਨ ਤੇ ਸਮੁੰਦ ਖਾਨ ਦੀ ਅਗਵਾਈ ਵਿਚ ਅਫਰੀਦੀਆਂ ਅਤੇ ਖਟਕਾਂ ਦਾ ਇਕ ਵੱਡਾ ਲਸ਼ਕਰ ਜਹਾਂਗੀਰੇ ਦੇ ਕਿਲ੍ਹੇ 'ਤੇ ਕਬਜ਼ਾ ਕਰਨ ਲਈ ਭੇਜ ਦਿੱਤਾ। ਇਸ ਲਸ਼ਕਰ ਦੇ ਇਕ ਹਿੱਸੇ ਨੇ ਜਾ ਕੇ ਕਿਲ੍ਹੇ ਨੂੰ ਘੇਰਾ ਪਾ ਲਿਆ ਤੇ ਬਹੁਤ ਸਾਰੇ ਗਾਜ਼ੀਆਂ ਨੇ ਅਟਕ ਦਰਿਆ ਦੇ ਪਾਰ ਖੈਰਾਬਾਦ ਦੀਆਂ ਪਹਾੜੀਆਂ ਵਿਚ ਮੋਰਚੇ ਲਾ ਲਏ ਤਾਂ ਜੋ ਅਟਕ ਨੂੰ ਪਾਰ ਕਰਨ ਦਾ ਰਸਤਾ ਬੰਦ ਕਰ ਕੇ ਇਸ ਇਲਾਕੇ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਜਾਵੇ। ਉਨ੍ਹਾਂ ਦੀ ਮਨਸ਼ਾ ਸੀ ਕਿ ਸਿੱਖ ਫੌਜਾਂ ਨੂੰ ਅਟਕ ਤੋਂ ਪਾਰ ਹੀ ਰੋਕਿਆ ਜਾਵੇ।

ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਇਸ ਹਲਚਲ ਦਾ ਪਤਾ ਲੱਗਿਆ ਤਾਂ ਉਨ੍ਹਾਂ ਨੇ ਦੋ ਹਜ਼ਾਰ ਘੋੜ ਸਵਾਰ ਸ਼ਹਿਜ਼ਾਦਾ ਸ਼ੇਰ ਸਿੰਘ, ਸਰਦਾਰ ਹਰੀ ਸਿੰਘ ਨਲੂਆ ਤੇ ਦੀਵਾਨ ਕਿਰਪਾ ਰਾਮ ਦੀ ਅਗਵਾਈ ਵਿਚ ਜਹਾਂਗੀਰੇ ਦੇ ਕਿਲ੍ਹੇ ਨੂੰ ਗਾਜ਼ੀਆਂ ਤੋਂ ਮੁਕਤ ਕਰਵਾਉਣ ਲਈ ਭੇਜ ਦਿੱਤੇ। ਦੂਜੇ ਦਿਨ ਆਪ ਖੁਦ ਅਕਾਲੀ ਫੂਲਾ ਸਿੰਘ, ਸਰਦਾਰ ਦੇਸਾ ਸਿੰਘ ਮਜੀਠੀਆਂ, ਸਰਦਾਰ ਫਤਹਿ ਸਿੰਘ ਆਹਲੂਵਾਲੀਆ ਆਦਿ ਸਰਦਾਰਾਂ ਨਾਲ ਭਾਰੀ ਫੌਜ ਲੈ ਕੇ ਅਟਕ ਵੱਲ ਕੂਚ ਕਰ ਦਿੱਤਾ। ਦੋ-ਦੋ, ਤਿੰਨ-ਤਿੰਨ ਮੰਜ਼ਲਾਂ ਤੈਅ ਕਰਦੇ ਪੰਜਵੇਂ ਦਿਨ ਅਟਕ ਦੇ ਕਿਨਾਰੇ ਪਹੁੰਚ ਗਏ। ਉਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਸਰਦਾਰ ਹਰੀ ਸਿੰਘ ਦਰਿਆ ਪਾਰ ਕਰ ਕੇ ਖੈਰਾਬਾਦ ਵੱਲ ਵਧਣ ਲੱਗੇ। ਪਹਾੜੀਆਂ ਵਿਚ ਬਣਾਏ ਮੋਰਚਿਆਂ ਤੋਂ ਪਠਾਣਾਂ ਨੇ ਗੋਲੀਆਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਸਿੱਖ ਫੌਜਾਂ ਨੇ ਵੀ ਸਖਤ ਜਵਾਬ ਦਿੱਤਾ। ਇਸ ਦੌਰਾਨ ਜ਼ਮਾਨ ਖਾਨ ਨੇ ਕੁਝ ਜਵਾਨ ਭੇਜ ਕੇ ਬੇੜੀਆਂ ਦਾ ਪੁਲ ਕਟਵਾ ਦਿੱਤਾ ਤਾਂ ਕਿ ਹੋਰ ਸਿੱਖ ਫੌਜ ਅਟਕ ਪਾਰ ਨਾ ਕਰ ਸਕੇ।

ਮਹਾਰਾਜਾ ਰਣਜੀਤ ਸਿੰਘ ਦੇ ਅਟਕ ਦਰਿਆ 'ਤੇ ਪਹੁੰਚਣ ਤੋਂ ਪਹਿਲਾਂ ਬੇੜੀਆਂ ਦਾ ਪੁਲ ਰੁੜ੍ਹ ਚੁੱਕਾ ਸੀ। ਨਵਾਂ ਪੁਲ ਸ਼ਾਮ ਤੋਂ ਪਹਿਲਾਂ ਨਹੀਂ ਬਣ ਸਕਦਾ ਸੀ। ਪਰਲੇ

ਪਾਸਿਓਂ ਗੋਲੀਆਂ ਦੀ ਆਵਾਜ਼ ਆ ਰਹੀ ਸੀ। ਇੰਨੇ ਨੂੰ ਇਕ ਸੂਹੀਏ ਨੇ ਆ ਕੇ ਖਬਰ ਦਿੱਤੀ ਕਿ ਸਿੱਖ ਫੌਜਾਂ ਅਟਕ ਪਾਰ ਬੁਰੀ ਤਰ੍ਹਾਂ ਘਿਰ ਗਈਆਂ ਹਨ। ਅਕਾਲੀ ਫੂਲਾ ਸਿੰਘ ਦੀਆਂ ਰਗਾਂ ਵਿਚ ਖੂਨ ਖੌਲਣ ਲੱਗਾ। ਉਨ੍ਹਾਂ ਨੇ ਮਹਾਰਾਜਾ ਸਾਹਿਬ ਨੂੰ ਉਸੇ ਵੇਲੇ ਅਟਕ ਨੂੰ ਪਾਰ ਕਰ ਕੇ ਆਪਣੇ ਭਰਾਵਾਂ ਦੀ ਮਦਦ ਲਈ ਜਾਣ ਦੀ ਸਲਾਹ ਦਿੱਤੀ। ਮਹਾਰਾਜਾ ਸਾਹਿਬ ਤੇ ਹੋਰ ਸਰਦਾਰਾਂ ਨੇ ਇਸ ਨਾਲ ਸਹਿਮਤੀ ਪ੍ਰਗਟ ਕੀਤੀ ਅਤੇ ਘੋੜਿਆਂ 'ਤੇ ਬੈਠ ਕੇ ਅਟਕ ਦਰਿਆ ਵਿਚ ਠਿਲ੍ਹ ਪਏ। ਇਸ ਕਾਰਵਾਈ ਵਿਚ ਕੁਝ ਜਾਨਾਂ ਅਟਕ ਦਰਿਆ ਦੀ ਭੇਟ ਵੀ ਹੋ ਗਈਆਂ। ਪਰ ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ ਤੇ ਸਾਰੇ ਸਿੱਖ ਸਰਦਾਰ ਫੌਜ ਸਮੇਤ ਦਰਿਆ ਤੋਂ ਪਾਰ ਹੋ ਗਏ। ਪੰਜਾਬ ਦੇ ਇਤਿਹਾਸ ਵਿਚ ਇਹ ਇਕ ਯਾਦਗਾਰੀ ਸ਼ਾਨਾਂਮੱਤੀ ਘਟਨਾ ਹੋ ਨਿੱਬੜੀ ਜਿਸ ਦੀ ਮਿਸਾਲ ਅੱਜ ਹਰ ਯੋਧਾ ਦਿੰਦਾ ਹੈ। ਇਹ ਸਿੱਖਾਂ ਦੀ ਦ੍ਰਿੜਤਾ, ਨਿਰਭੈਤਾ ਅਤੇ ਅਦਭੁਤ ਦਲੇਰੀ ਦੀ ਨਿਸ਼ਾਨੀ ਸੀ।

ਸਿੱਖ ਫੌਜਾਂ ਦੇ ਦਰਿਆ ਪਾਰ ਕਰਨ ਦੀ ਖਬਰ ਸੁਣ ਕੇ ਹੀ ਖਟਕਾਂ ਦੇ ਪੈਰ ਹਿੱਲ ਗਏ। ਅਕਾਲੀ ਫੂਲਾ ਸਿੰਘ ਦੇ ਜਥੇ ਨੇ ਅੱਗੇ ਵਧ ਕੇ ਹੱਲਾ ਕੀਤਾ। ਗਾਜ਼ੀ ਨੱਠ ਉਠੇ। ਇੰਨੇ ਵਿਚ ਸ. ਹਰੀ ਸਿੰਘ ਨਲੂਆ ਨੇ ਹੱਲਾ ਬੋਲ ਕੇ ਜਹਾਂਗੀਰੇ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਇੱਥੋਂ ਭੱਜ ਕੇ ਸਾਰੇ ਗਾਜ਼ੀ ਨੁਸ਼ਹਿਰੇ ਦੇ ਲਸ਼ਕਰ ਵਿਚ ਸ਼ਾਮਲ ਹੋ ਗਏ। ਉੱਥੇ ਸਿੱਖਾਂ ਦੇ ਖਿਲਾਫ ਜੰਗ ਦੀਆਂ ਤਿਆਰੀਆਂ ਹੋਣ ਲੱਗੀਆਂ। ਜਹਾਂਗੀਰੇ ਤੇ ਖੈਰਾਬਾਦ ਦੇ ਕਿਲ੍ਹਿਆਂ ਵਿਚ ਆਪਣੀ ਕੁਝ ਨਫਰੀ ਛੱਡ ਕੇ ਸਿੱਖ ਫੌਜਾਂ ਨੁਸ਼ਹਿਰੇ ਵੱਲ ਵਧਣ ਲਗੀਆਂ। ਅਕੌੜੇ ਦੇ ਮੈਦਾਨ ਵਿਚ ਇਕੱਠੇ ਹੋ ਕੇ ਸਿੱਖ ਫੌਜਾਂ ਨੇ ਡੇਰਾ ਲਾ ਲਿਆ। ਰਸਦ-ਪੱਠੇ ਦਾ ਪ੍ਰਬੰਧ ਕੀਤਾ ਜਾਣ ਲੱਗਾ। ਕਈ ਸੂਹੀਏ ਨੁਸ਼ਹਿਰੇ ਦੇ ਹਾਲ ਜਾਣਨ ਲਈ ਭੇਜੇ ਗਏ। ਰਾਤ ਨੂੰ ਆ ਕੇ ਸੂਹੀਆਂ ਨੇ ਖ਼ਬਰ ਦਿੱਤੀ ਕਿ ਗਾਜ਼ੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਅਤੇ ਉਨ੍ਹਾਂ ਨੇ ਲੁੰਡੇ ਦਰਿਆ ਤੋਂ ਪਾਰ ਤਰਕਈ ਦੀਆਂ ਪਹਾੜੀਆਂ ਵਿਚ ਮੋਰਚੇ ਕਾਇਮ ਕਰ ਲਏ ਹਨ।

ਦੂਜੇ ਦਿਨ ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖਾਲਸਾ ਫੌਜ ਦੇ ਸਰਦਾਰਾਂ ਨੇ ਅਰਦਾਸਾ ਸੋਧਿਆ ਅਤੇ ਦੀਰਘ ਵਿਚਾਰ ਉਪਰੰਤ ਗੁਰਮਤਾ ਸੋਧਿਆ ਕਿ ਗਾਜ਼ੀਆਂ 'ਤੇ ਛੇਤੀ ਹਮਲਾ ਕਰ ਦੇਣਾ ਚਾਹੀਦਾ ਹੈ ਨਹੀਂ ਤਾਂ ਉਨ੍ਹਾਂ ਦੇ ਹੌਸਲੇ ਵਧ ਜਾਣਗੇ। ਦੂਜਾ, ਜੇਕਰ ਮੁਹੰਮਦ ਅਜ਼ੀਮ ਖਾਨ ਆਪਣੀਆਂ ਤੋਪਾਂ ਲੈ ਕੇ ਪਹੁੰਚ ਗਿਆ ਤਾਂ ਇਸ ਵਿਚ ਸਿੱਖਾਂ ਲਈ ਨੁਕਸਾਨ ਦਾ ਡਰ ਵਧੇਰੇ ਹੈ ਤੇ ਅੱਗੇ ਵਧਣਾ ਮੁਸ਼ਕਲ ਹੋ ਜਾਏਗਾ। ਇਸ ਲਈ ਗੁਰਮਤੇ ਅਨੁਸਾਰ ਅਰਦਾਸਾ ਸੋਧ ਕੇ ਫੌਜਾਂ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਚੜ੍ਹਾਈ ਦਾ ਹੁਕਮ ਦੇ ਦਿੱਤਾ ਗਿਆ। ਅਜੇ ਫੌਜਾਂ ਨੇ ਕੂਚ ਕਰਨਾ ਹੀ ਸੀ ਕਿ ਇਕ ਹੋਰ ਸੂਹੀਏ ਨੇ ਆ ਕੇ ਮਹਾਰਾਜਾ ਸਾਹਿਬ ਨੂੰ ਖਬਰ ਦਿੱਤੀ ਕਿ ਮੁਹੰਮਦ ਅਜ਼ੀਮ ਖਾਨ ਤਰਕਈ ਦੀਆਂ ਪਹਾੜੀਆਂ ਤੇ ਗਾਜ਼ੀਆਂ ਨਾਲ ਮਿਲਣ ਲਈ ਲੁੰਡੇ ਦਰਿਆ ਤੋਂ ਫੌਜਾਂ ਅਤੇ ਤੋਪਖਾਨਾ ਪਾਰ ਕਰ ਰਿਹਾ ਹੈ। ਲੁੰਡਾ ਦਰਿਆ ਕਾਬਲ ਦਰਿਆ

ਨੂੰ ਕਿਹਾ ਜਾਂਦਾ ਹੈ। ਇਹ ਦਰਿਆ ਕਾਬਲ ਤੋਂ ਚਲ ਕੇ ਪਿਸ਼ਾਵਰ ਵਿੱਚੋਂ ਵਗਦਾ ਹੋਇਆ ਅਟਕ ਦੇ ਕੋਲ ਦਰਿਆ ਸਿੰਧ ਵਿਚ ਰਲ ਜਾਂਦਾ ਹੈ। ਦੁਸ਼ਮਣ ਦੀ ਵਧਦੀ ਤਾਕਤ ਨੂੰ ਵੇਖ ਕੇ ਮਹਾਰਾਜਾ ਰਣਜੀਤ ਸਿੰਘ ਜੰਗ ਦੇ ਹਾਲਾਤ ਬਾਰੇ ਸੋਚਣ ਲੱਗੇ। ਉਨ੍ਹਾਂ ਦਾ ਤੋਪਖਾਨਾ ਅਜੇ ਪਿੱਛੇ ਆ ਰਿਹਾ ਸੀ। ਮਹਾਰਾਜਾ ਸਾਹਿਬ ਦਾ ਵਿਚਾਰ ਬਣ ਗਿਆ ਕਿ ਇਕ ਦਿਨ ਹੋਰ ਅਜੇ ਹਮਲਾ ਨਹੀਂ ਕਰਨਾ ਚਾਹੀਦਾ। ਤੋਪਖਾਨੇ ਦੇ ਪਹੁੰਚਣ 'ਤੇ ਹੀ ਹਮਲਾ ਕਰਨਾ ਯੋਗ ਹੋਵੇਗਾ। ਇਸ ਲਈ ਉਨ੍ਹਾਂ ਨੇ ਫੌਜਾਂ ਨੂੰ ਕੂਚ ਕਰਨ ਤੋਂ ਰੋਕ ਦਿੱਤਾ।

ਅਕਾਲੀ ਫੂਲਾ ਸਿੰਘ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਕਿ ਮਹਾਰਾਜਾ ਰਣਜੀਤ ਸਿੰਘ ਗੁਰਮਤੇ ਵਿਚ ਤਬਦੀਲੀ ਕਰਨਾ ਚਾਹੁੰਦੇ ਹਨ ਤਾਂ ਉਹ ਬੜੇ ਜੋਸ਼ ਵਿਚ ਆ ਗਏ। ਹੁਣ ਵਾਰੀ ਵੀ ਉਨ੍ਹਾਂ ਦੇ ਜਥੇ ਦੇ ਕੂਚ ਕਰਨ ਦੀ ਸੀ। ਉਨ੍ਹਾਂ ਨੇ ਕਿਹਾ ਕਿ ਗੁਰਮਤੇ ਦੇ ਉਲਟ ਫੈਸਲਾ ਕਰਨਾ ਅਤੇ ਅਰਦਾਸ ਕਰ ਕੇ ਚੜ੍ਹਾਈ ਨਾ ਕਰਨਾ ਸਿੱਖੀ ਅਸੂਲਾਂ ਦੇ ਵਿਰੁੱਧ ਹੈ। ਇਹ ਮਨਮਤ ਹੈ, ਗੁਰਮਤਿ ਨਹੀਂ ਹੈ। ਇਸ ਲਈ ਉਨ੍ਹਾਂ ਨੇ ਕੂਚ ਕਰਨ ਦੀ ਤਿਆਰੀ ਕਰ ਲਈ। ਮਹਾਰਾਜਾ ਰਣਜੀਤ ਸਿੰਘ ਘੋੜੇ ਉੱਤੇ ਚੜ੍ਹ ਕੇ ਖੁਦ ਅਕਾਲੀ ਫੂਲਾ ਸਿੰਘ ਦੇ ਕੈਂਪ ਵਿਚ ਗਏ ਅਤੇ ਉਨ੍ਹਾਂ ਨੂੰ ਸਾਰੀ ਸਥਿਤੀ ਦੱਸ ਕੇ ਰੁਕ ਜਾਣ ਲਈ ਕਿਹਾ। ਪਰ ਅਕਾਲੀ ਫੂਲਾ ਸਿੰਘ ਦਾ ਸਿੱਖੀ ਸਿਦਕ ਅਤੇ ਜੋਸ਼ ਤਾਂ ਉਬਾਲੇ ਖਾ ਰਿਹਾ ਸੀ। ਮਹਾਰਾਜਾ ਸਾਹਿਬ ਨੇ ਜਦੋਂ ਇਸ ਗੱਲ 'ਤੇ ਜ਼ਿਆਦਾ ਜ਼ੋਰ ਦਿੱਤਾ ਤਾਂ ਬੜੀ ਦ੍ਰਿੜਤਾ ਅਤੇ ਸਿੱਖੀ ਜਜ਼ਬੇ ਨਾਲ ਅਕਾਲੀ ਫੂਲਾ ਸਿੰਘ ਨੇ ਜੁਆਬ ਦਿੱਤਾ ਕਿ ਤੁਸੀਂ ਰਾਜੇ ਹੋ, ਜਿਵੇਂ ਮਰਜ਼ੀ ਕਰੋ ਤੁਹਾਨੂੰ ਆਪਣੇ ਤੋਪਖਾਨੇ 'ਤੇ ਭਰੋਸਾ ਹੈ ਪਰ ਮੈਨੂੰ ਆਪਣੇ ਗੁਰੂ ਉੱਤੇ ਅਟੁੱਟ ਭਰੋਸਾ ਹੈ। ਅਰਦਾਸਾ ਸੋਧਣ ਉਪਰੰਤ ਗੁਰਸਿੱਖ ਦਾ ਰੁਕਣਾ ਗੁਰੂ ਦੀ ਸ਼ਾਨ ਦੇ ਖਿਲਾਫ ਹੈ, ਗੁਰੂ ਦੀ ਬੇਅਦਬੀ ਹੈ ਅਤੇ ਖਾਲਸਾਈ ਸਿਧਾਂਤ ਦੇ ਉਲਟ ਹੈ। ਇਸ ਲਈ ਮੈ ਇਕ ਪਲ ਖਾਤਰ ਵੀ ਰੁਕ ਨਹੀਂ ਸਕਦਾ। ਇਹ ਕਹਿ ਕੇ ਅਕਾਲੀ ਫੂਲਾ ਸਿੰਘ ਜਥੇ ਸਮੇਤ ਜੈਕਾਰੇ ਗੁੰਜਾਉਂਦੇ ਹੋਏ ਰਣ-ਤੱਤੇ ਵੱਲ ਤੁਰ ਪਏ। ਘੋੜਿਆਂ ਦੀ ਮਦਦ ਨਾਲ ਲੁੰਡੇ ਦਰਿਆ ਨੂੰ ਪਾਰ ਕਰ ਕੇ ਤਰਕਈ ਦੀਆਂ ਪਹਾੜੀਆਂ 'ਤੇ ਚੜ੍ਹ ਕੇ ਅੱਗੇ ਵਧਣ ਲੱਗੇ। ਸਾਹਮਣੇ ੩੦ ਹਜਾਰ ਗਾਜ਼ੀ ਮੋਰਚੇ ਬੰਨ੍ਹੀ ਬੈਠੇ ਸਨ। ਉਨ੍ਹਾਂ ਨੇ ਜਦੋਂ ਗਿਣਤੀ ਵਿਚ ਥੋੜ੍ਹੇ ਜਿਹੇ ਅਕਾਲੀ ਸਿੰਘਾਂ ਨੂੰ ਆਉਂਦਿਆਂ ਵੇਖਿਆ ਤਾਂ ਉਤੋਂ ਗੋਲੀਆਂ ਦਾ ਮੀਂਹ ਵਰਸਾ ਦਿੱਤਾ "ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ" ਅਕਾਲੀਆਂ ਦਾ ਜਥਾ ਅੱਗੇ ਹੀ ਅੱਗੇ ਵਧਦਾ ਜਾ ਰਿਹਾ ਸੀ। ਉਨ੍ਹਾਂ ਨੂੰ ਬੰਦੂਕਾਂ ਤੋਪਖਾਨਿਆਂ ਤੋਂ ਵਧ ਕੇ ਆਪਣੇ ਗੁਰੂ 'ਤੇ ਭਰੋਸਾ ਸੀ ਜਿਵੇਂ ਕਿ ਬਾਬਾ ਨਿਹਾਲ ਸਿੰਘ ਜੀ ਨੇ ਲਿਖਿਆ ਹੈ

*ਕਾਹੂੰ ਕੋ ਭਰੋਸੋ ਹੈ ਜ਼ਮੀਨ ਕੋ ਜ਼ਮਾਨੇ ਬੀਚ*
*ਕਾਹੂੰ ਕੋ ਭਰੋਸੋ ਜ਼ੋਰ ਚਾਕਰੀ ਜਹਾਜ਼ ਪੈ।*
*ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ*

*ਮੋਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।*

ਅਕਾਲੀਆਂ ਦਾ ਲੜਾਈ ਵਿਚ ਕਾਮਯਾਬ ਹੋਣ ਦਾ ਰਾਜ਼ ਇਹ ਸੀ ਕਿ ਇਹ ਬੰਦੂਕਾਂ ਆਦਿ ਦੀ ਥਾਂ ਵੈਰੀ ਦੇ ਮੋਰਚੇ 'ਤੇ ਸਿੱਧਾ ਹਮਲਾ ਕਰ ਕੇ ਉਸ ਨੂੰ ਹੱਥੋ-ਹੱਥ ਲੜਾਈ ਵਿਚ ਖਤਮ ਕਰ ਦਿੰਦੇ ਸਨ ਜਾਂ ਭਜਾ ਦਿੰਦੇ ਸਨ। ਅੱਜ ਦਾ ਹੱਲਾ ਵੀ ਇਸੇ ਪ੍ਰਕਾਰ ਦਾ ਸੀ ਪਰ ਅੱਜ ਇਕ ਤਾਂ ਫਾਸਲਾ ਬਹੁਤ ਸੀ ਤੇ ਦੂਜੇ, ਦੁਸ਼ਮਣ ਦੀ ਗਿਣਤੀ ਕਿਤੇ ਜ਼ਿਆਦਾ ਸੀ। ਇਸ ਲਈ ਮੋਰਚਿਆਂ ਤਕ ਪਹੁੰਚਣ ਵਿਚ ਦੇਰੀ ਹੋ ਰਹੀ ਸੀ। ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਖਬਰ ਪਹੁੰਚੀ ਤਾਂ ਉਨ੍ਹਾਂ ਨੇ ਸਾਰੀਆਂ ਫੌਜਾਂ ਨੂੰ ਹੀ ਕੂਚ ਕਰਨ ਦਾ ਹੁਕਮ ਦੇ ਦਿੱਤਾ।

ਅਕਾਲੀ ਫੂਲਾ ਸਿੰਘ ਜੀ ਆਪਣੇ ਘੋੜੇ 'ਤੇ ਬੈਠ ਕੇ ਸਭ ਤੋਂ ਅੱਗੇ ਹੋ ਕੇ ਜੂਝ ਰਹੇ ਸਨ ਕਿ ਅਚਾਨਕ ਇਕ ਗੋਲੀ ਉਨ੍ਹਾਂ ਦੇ ਘੋੜੇ ਦੇ ਪੇਟ ਵਿਚ ਲੱਗੀ। ਘੋੜਾ ਉਥੇ ਹੀ ਲੇਟ ਗਿਆ ਤਾਂ ਅਕਾਲੀ ਫੂਲਾ ਸਿੰਘ ਜੀ ਇਕ ਹਾਥੀ ਮੰਗਵਾ ਕੇ ਉਸ ਉੱਪਰ ਚੜ੍ਹ ਕੇ ਬੈਠ ਗਏ ਤੇ ਦੁਸ਼ਮਣ ਵੱਲ ਵਧਣ ਲਗੇ। ਮੋਰਚਿਆਂ ਦੇ ਕੋਲ ਜਾ ਕੇ ਅਕਾਲੀਆਂ ਨੇ ਘੋੜੇ ਛੱਡ ਦਿੱਤੇ ਅਤੇ ਥੱਲੇ ਉਤਰ ਕੇ ਜਹਾਦੀਆਂ 'ਤੇ ਟੁੱਟ ਪਏ। ਦੋਵੇਂ ਪਾਸਿਓਂ ਤਲਵਾਰਾਂ ਚੱਲਣ ਲੱਗੀਆਂ। ਖਾਲਸੇ ਦੀ ਤਲਵਾਰ ਦੀ ਤਾਬ ਨਾ ਝੱਲਦੇ ਹੋਏ ਗਾਜ਼ੀ ਮੈਦਾਨ ਵਿੱਚੋਂ ਨੱਠਣ ਲੱਗੇ ਪਰ ਜੋਸ਼ ਵਿਚ ਆਏ ਨਿਹੰਗ ਸਿੰਘਾਂ ਨੇ ਉਸ ਲਸ਼ਕਰ ਨੂੰ ਅੱਗੋਂ ਹੋ ਕੇ ਘੇਰ ਲਿਆ ਤੇ ਫੇਰ ਲੜਾਈ ਹੋਣ ਲੱਗੀ। ਅਕਾਲੀ ਫੂਲਾ ਸਿੰਘ ਵੀ ਹਾਥੀ 'ਤੇ ਬੈਠ ਕੇ ਇਸ ਕਟਾਵੱਢੀ ਵਿਚ ਆ ਵੜੇ। ਇਕ ਤਰ੍ਹਾਂ ਨਾਲ ਕਿਲ੍ਹਾ ਫਤਹਿ ਹੋ ਗਿਆ। ਖਾਲਸਾ ਫੌਜਾਂ ਦੀ ਜਿੱਤ ਹੋ ਗਈ। ਪਰੰਤੂ ਭੱਜੇ ਜਾਂਦੇ ਇਕ ਪਠਾਣ ਨੇ ਚਟਾਨ ਦੇ ਉਹਲੇ ਬੈਠ ਕੇ ਅਕਾਲੀ ਫੂਲਾ ਸਿੰਘ ਉਤੇ ੪ ਗੋਲੀਆਂ ਦਾਗ ਦਿੱਤੀਆਂ। ਤਿੰਨ ਗੋਲੀਆਂ ਮਹਾਵਤ ਨੂੰ ਲੱਗੀਆਂ ਇਕ ਅਕਾਲੀ ਫੂਲਾ ਸਿੰਘ ਨੂੰ ਛਾਤੀ ਵਿਚ ਵੱਜੀ। ਪਰ ਇਸ ਦਾ ਜ਼ਖਮ ਡੂੰਘਾ ਨਹੀਂ ਸੀ, ਸੰਜੋਅ ਕਰ ਕੇ ਬਚਾਅ ਹੋ ਗਿਆ ਸੀ। ਹੁਣ ਗਾਜ਼ੀ ਘਬਰਾ ਗਏ ਤੇ ਜਿੱਧਰ ਮੂੰਹ ਆਇਆ ਉਧਰ ਨੱਠ ਤੁਰੇ। ਇਕ ਹੋਰ ਨੱਸਦੇ ਜਾਂਦੇ ਪਠਾਣ ਨੇ ਅਕਾਲੀ ਜੀ ਦੇ ਹਾਥੀ ਦੇ ਕੋਲੋਂ ਹੀ ਆਪਣੀ ਬੰਦੂਕ ਵਿੱਚੋਂ ਫਾਇਰ ਕੀਤਾ। ਇਹ ਗੋਲੀਆਂ ਅਕਾਲੀ ਜੀ ਦੇ ਲੱਗੀਆਂ ਜਿਸ ਨਾਲ ਉਹ ਬੁਰੀ ਤਰ੍ਹਾਂ ਜ਼ਖਮੀ ਹੋ ਗਏ ਤੇ ਹਾਥੀ ਦੇ ਹੌਦੇ ਵਿਚ ਢੋਅ ਲਾ ਕੇ ਬੈਠ ਗਏ। ਅਕਾਲੀ ਜੀ ਦੇ ਹਾਥੀ ਨੂੰ ਇਕ ਪਾਸੇ ਲਿਜਾ ਕੇ ਬਿਠਾਇਆ ਗਿਆ ਤਾਂ ਵੇਖਿਆ ਕਿ ਅਕਾਲੀ ਫੂਲਾ ਸਿੰਘ ਸ਼ਹੀਦੀ ਪਾ ਚੁੱਕੇ ਸਨ। ਉਨ੍ਹਾਂ ਨੇ ਪੰਥ ਲਈ ਆਪਣੀ ਜਾਨ ਕੁਰਬਾਨ ਕਰ ਦਿੱਤੀ ਪਰ ਕਦਮ ਪਿੱਛੇ ਨਹੀਂ ਹਟਾਇਆ। ਗੁਰਬਾਣੀ ਦਾ ਮਹਾਂਵਾਕ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਪਰੰਤੂ ਨੁਸ਼ਹਿਰੇ ਦੀ ਜੰਗ ਜਿੱਤੀ ਜਾ ਚੁੱਕੀ ਸੀ ਅਤੇ ਜਹਾਂਗੀਰੇ ਦੇ ਕਿਲ੍ਹੇ ਉੱਤੇ ਖਾਲਸਾ ਫੌਜਾਂ ਦਾ ਕਬਜ਼ਾ ਹੋ ਗਿਆ ਸੀ। ਅਕਾਲੀ ਫੂਲਾ ਸਿੰਘ ਦੀ ਅਗਵਾਈ ਵਿਚ

ਅਜਿੱਤ ਸਮਝੇ ਜਾਂਦੇ ਗਾਜ਼ੀਆਂ-ਪਠਾਣਾਂ ਨੂੰ ਨਾਨੀ ਚੇਤੇ ਕਰਾ ਦਿੱਤੀ ਸੀ। ਸਿੰਘ ਦੀ ਅਰਦਾਸ ਪਰਵਾਨ ਚੜ੍ਹੀ, 'ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸ।' ਅਕਾਲੀ ਫੂਲਾ ਸਿੰਘ ਨੇ ਸਿੱਖੀ ਸਿਧਾਂਤ ਉੱਤੇ ਪਹਿਰਾ ਦਿੰਦਿਆਂ ਮਹਾਨ ਇਤਿਹਾਸ ਸਿਰਜ ਕੇ ਸਿੰਘ ਪਰੰਪਰਾ ਨੂੰ ਚਾਰ-ਚੰਨ ਲਾ ਦਿੱਤੇ। ਅਕਾਲੀ ਫੂਲਾ ਸਿੰਘ ਨੇ ਆਪਣਾ ਸਿੱਖੀ ਸਿਦਕ ਕੇਸਾਂ-ਸੁਆਸਾਂ ਨਾਲ ਨਿਭਾ ਦਿੱਤਾ। ਅਕਾਲੀ ਜੀ ਦੇ ਸ਼ਹੀਦੀ ਪਾ ਜਾਣ 'ਤੇ ਜਦ ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਦੇ ਮ੍ਰਿਤਕ ਸਰੀਰ ਪਾਸ ਗਏ ਤਾਂ ਉਹ ਮਹਾਂਬਲੀ ਮਹਾਰਾਜਾ ਆਪਣੇ ਹੰਝੂ ਨਾ ਰੋਕ ਸਕਿਆ ਅਤੇ ਫੁੱਟ-ਫੁੱਟ ਕੇ ਰੋਇਆ। ਅਸਲ ਵਿਚ ਸਰਦਾਰ ਹਰੀ ਸਿੰਘ ਨਲੂਆ ਅਤੇ ਅਕਾਲੀ ਫੂਲਾ ਸਿੰਘ ਦਾ ਸਦੀਵੀ ਵਿਛੋੜਾ ਅਤੇ ਘਾਟ ਹੀ ਮਹਾਰਾਜਾ ਰਣਜੀਤ ਸਿੰਘ ਦੇ ਜਲਦੀ ਕਾਲਵੱਸ ਹੋਣ ਦਾ ਕਾਰਨ ਬਣੇ। ਢੇਰ ਸਾਰੀਆਂ ਜ਼ਿੰਮੇਵਾਰੀਆਂ ਪੈ ਜਾਣ ਕਾਰਨ ਅਤੇ ਮਾਨਸਕ ਤਣਾਅ ਕਾਰਨ ਪਹਿਲਾਂ ਮਹਾਰਾਜਾ ਸਾਹਿਬ ਨੂੰ ਅਧਰੰਗ ਦਾ ਦੌਰਾ ਪਿਆ ਜੋ ਪਿੱਛੋਂ ਜਾ ਕੇ ਉਨ੍ਹਾਂ ਦੀ ਮੌਤ ਦਾ ਕਾਰਨ ਬਣਿਆ।

ਦੂਜੇ ਦਿਨ ਸਵੇਰੇ ਅਕਾਲੀ ਫੂਲਾ ਸਿੰਘ ਦਾ ਸਸਕਾਰ ਦਰਿਆ ਲੁੰਡੇ ਦੇ ਕਿਨਾਰੇ ਬੜੀ ਭਾਰੀ ਫੌਜੀ ਧੂਮ-ਧਾਮ ਨਾਲ ਕੀਤਾ ਗਿਆ। ਇਸ ਵਿਚ ਮਹਾਰਾਜਾ ਰਣਜੀਤ ਸਿੰਘ ਆਪ ਅਤੇ ਕੁੱਲ ਫੌਜ ਦੇ ਸਾਰੇ ਸਰਦਾਰ ਸ਼ਾਮਲ ਸਨ। ਅਕਾਲੀ ਫੂਲਾ ਸਿੰਘ ਜੀ ਦੀ ਇਹ ਯਾਦਗਾਰ ਅਜੇ ਵੀ ਨੁਸ਼ਹਿਰਾ ਸ਼ਹਿਰ ਵਿੱਚ ਲੁੰਡੇ ਦਰਿਆ ਦੇ ਕਿਨਾਰੇ ਕਾਇਮ ਹੈ। ਅੰਗਰੇਜ਼ਾਂ ਦੇ ਰਾਜ ਸਮੇਂ ਸਿੱਖ ਫੌਜਾਂ ਇਸ ਯਾਦਗਾਰ ਉੱਤੇ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਨ ਜਾਇਆ ਕਰਦੀਆਂ ਸਨ।

ਅੱਜ ਜਦੋਂ ਉਹ ਮਹਾਨ ਕ੍ਰਾਂਤੀ-ਬਚਿੱਤਰ ਇਨਕਲਾਬ ਪੁੱਠੇ ਪੈਰੀਂ ਮੁੜ ਰਿਹਾ ਹੈ, ਪਦਾਰਥਵਾਦ ਦੀ ਦੌੜ, ਧਨ ਦੌਲਤ ਦੀ ਹੋੜ, ਨਿੱਜਪ੍ਰਸਤੀ, ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਭਾਰੂ ਹੋ ਰਹੀਆਂ ਹਨ ਸਾਨੂੰ ਆਪਣੇ ਮਹਾਨ ਫਲਸਫੇ, ਸਾਨਾਮੱਤੇ ਇਤਿਹਾਸ, ਸ਼ਾਨਦਾਰ ਪਰੰਪਰਾਵਾਂ ਅਤੇ ਮਜਬੂਤ ਰਵਾਇਤਾਂ ਨੂੰ ਸ਼ਿੱਦਤ ਨਾਲ ਯਾਦ ਕਰਨ ਵੱਲ ਤੁਰਨਾ ਚਾਹੀਦਾ ਹੈ, ਸਿੱਖੀ ਸਿਧਾਂਤ ਅਤੇ ਅਦੁੱਤੀ ਵਿਰਾਸਤ ਤੇ ਵਿਸਵਾਸ਼ ਨੂੰ ਮੁੜ ਕਾਇਮ ਕਰਨਾ ਚਾਹੀਦਾ ਹੈ। ਕੌਮੀ ਸਿੱਖ ਪੰਥਕ ਲਹਿਰ ਨੂੰ ਮੁੜ ਵਧਾਵਾ ਦੇਣਾ ਚਾਹੀਦਾ ਹੈ। ਕੌਮ ਦੇ ਸਵੈਮਾਣ, ਗੌਰਵ ਅਤੇ ਗੈਰਤ ਨੂੰ ਪੁਨਰ ਸੁਰਜੀਤ ਕਰਨ ਹਿੱਤ ਸਾਨੂੰ ਅਕਾਲੀ ਫੂਲਾ ਸਿੰਘ ਜੀ ਅਤੇ ਹੋਰ ਅਨੇਕਾਂ ਸਿੱਖ ਯੋਧਿਆਂ, ਸਿੱਖ ਸੂਰਿਆਂ, ਅਤਿ ਭਿਆਨਕ ਹਾਲਾਤ ਵਿਚ ਵੀ ਅਡਿੱਗ ਅਤੇ ਅਡੋਲ ਰਹੇ ਭੁਝੰਗੀਆਂ ਦੇ ਜੀਵਨ ਤੋਂ ਸੇਧ ਅਤੇ ਸਬਕ ਲੈਣਾ ਬਣਦਾ ਹੈ। ਉਨ੍ਹਾਂ ਦੀਆਂ ਜਿੰਦਗੀਆਂ ਹਮੇਸ਼ਾਂ-ਹਮੇਸ਼ਾਂ ਲਈ ਸਿੱਖ ਕੌਮ ਲਈ ਚਾਨਣ-ਮੁਨਾਰੇ ਦਾ ਕਾਰਜ ਕਰਦੀਆਂ ਰਹਿਣਗੀਆਂ। ਲੋੜ ਹੈ ਉਨ੍ਹਾਂ ਮਹਾਨ ਜ਼ਿੰਦਗੀਆਂ ਬਾਰੇ ਜਾਣਕਾਰੀ ਹਾਸਲ ਕਰ ਕੇ ਉਨ੍ਹਾਂ ਵਿਲੱਖਣ ਰਾਹਾਂ ਦੇ ਪਾਂਧੀ ਬਣਨ ਦੀ।

■

# ਸਰਦਾਰ ਬਘੇਲ ਸਿੰਘ

-ਡਾ. ਹਰਬੰਸ ਸਿੰਘ*

ਸਰਦਾਰ ਬਘੇਲ ਸਿੰਘ ਅਠਾਰ੍ਹਵੀਂ ਸਦੀ ਦੇ ਉਨ੍ਹਾਂ ਮਹਾਨ ਸਿੱਖ ਯੋਧਿਆਂ ਵਿੱਚੋਂ ਹੈ ਜਿਨ੍ਹਾਂ ਨੇ ਨਾ ਸਿਰਫ ਪੰਜਾਬ ਵਿਚ ਖਾਲਸਾ ਰਾਜ ਸਥਾਪਤ ਕਰਨ ਲਈ ਜ਼ਮੀਨ ਹੀ ਤਿਆਰ ਕੀਤੀ ਸਗੋਂ ਸੰਨ ੧੭੮੩ ਈਸਵੀ ਵਿਚ ਦਿੱਲੀ ਨੂੰ ਜਿੱਤ ਕੇ ਇਥੋਂ ਦੇ ਇਤਿਹਾਸਕ ਗੁਰਦੁਆਰਿਆਂ ਨੂੰ ਕਾਇਮ ਕੀਤਾ, ਜਿਨ੍ਹਾਂ ਲਈ ਕੌਮ ਸਦਾ ਉਨ੍ਹਾਂ ਦੀ ਰਿਣੀ ਰਹੇਗੀ।

ਸਰਦਾਰ ਬਘੇਲ ਸਿੰਘ ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਵਿੱਚੋਂ ਕਰੋੜਸਿੰਘੀਆ ਮਿਸਲ ਦਾ ਜਥੇਦਾਰ ਸੀ। ਇਸ ਮਿਸਲ ਦਾ ਮੋਢੀ ਸਰਦਾਰ ਸ਼ਾਮ ਸਿੰਘ ੧੭੩੯ ਈ. ਵਿਚ ਨਾਦਰ ਸ਼ਾਹ ਦੇ ਵਿਰੁੱਧ ਲੜਦਾ ਹੋਇਆ ਸ਼ਹੀਦ ਹੋ ਗਿਆ ਸੀ। ਉਸ ਮਗਰੋਂ ਇਸ ਮਿਸਲ ਦੀ ਕਮਾਨ ਸਰਦਾਰ ਕਰਮ ਸਿੰਘ ਅਤੇ ਫਿਰ ਸਰਦਾਰ ਕਰੋੜਾ ਸਿੰਘ, ਪਿੰਡ ਪੰਜਗੜ੍ਹੀਆ ਨੇ ਸੰਭਾਲੀ। ਉਸ ਦੇ ਨਾਮ 'ਤੇ ਹੀ ਇਸ ਮਿਸਲ ਦਾ ਨਾਮ ਕਰੋੜਸਿੰਘੀਆ ਪ੍ਰਸਿੱਧ ਹੋਇਆ। ਉਹ ਬੜਾ ਬਹਾਦਰ ਅਤੇ ਵੀਰ ਯੋਧਾ ਸੀ। ਉਸ ਦੇ ਸਮੇਂ ਇਸ ਮਿਸਲ ਨੂੰ ਬੜੀ ਤਰੱਕੀ ਨਸੀਬ ਹੋਈ। ਫ਼ਰਖਾਬਾਦ ਤਕ ਉਸ ਦੇ ਘੋੜਿਆਂ ਨੂੰ ਰੋਕਣ ਵਾਲਾ ਕੋਈ ਨਹੀਂ ਸੀ। ਜਦੋਂ ਇਹ ਯੋਧਾ ਅਹਿਮਦਸ਼ਾਹ ਅਬਦਾਲੀ ਵਿਰੁੱਧ ਲੜਦਾ ਹੋਇਆ ਸ਼ਹੀਦ ਹੋ ਗਿਆ ਤਾਂ ਸਰਦਾਰ ਬਘੇਲ ਸਿੰਘ ਦੇ ਪੰਥਕ ਜਜ਼ਬੇ ਅਤੇ ਫੌਜੀ ਯੋਗਤਾ ਨੂੰ ਧਿਆਨ ਵਿਚ ਰੱਖਦੇ ਹੋਏ ੧੭੬੫ ਈ. ਵਿਚ ਉਸ ਨੂੰ ਕਰੋੜਸਿੰਘੀਆ ਮਿਸਲ ਦਾ ਜਥੇਦਾਰ ਥਾਪਿਆ ਗਿਆ। A history of the Sikh People ਵਿਚ ਡਾ. ਗੋਪਾਲ ਸਿੰਘ ਲਿਖਦੇ ਹਨ ਕਿ "This Shows that succession was not always hereditary among the Misals and merit was more the determining factor, and even the meanest could rise to the highest position (ਸਫ਼ਾ ੩੯੫) ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ ਕਿ ਇਸ ਮਿਸਲ ਦੇ ਸਰਦਾਰਾਂ ਨੇ ਕੌਮੀ ਜੱਦੋਜਹਿਦ ਵਿਚ ਵੱਧ-ਚੜ੍ਹ ਕੇ ਹਿੱਸਾ ਲਿਆ ਸੀ।

ਸਰਦਾਰ ਬਘੇਲ ਸਿੰਘ ਇਸ ਮਿਸਲ ਦਾ ਸਭ ਤੋਂ ਸ਼ਕਤੀਸ਼ਾਲੀ ਸਰਦਾਰ ਸੀ। ਉਸ ਨੇ ਦੂਰ-ਦੂਰ ਤਕ ਆਪਣੇ ਇਲਾਕਿਆਂ ਦਾ ਵਿਸਥਾਰ ਕਰ ਕੇ ਕਰਨਾਲ ਦੇ ਨੇੜੇ ਛਲੌਦੀ ਨਾਮ ਦੇ ਸਥਾਨ ਨੂੰ ਆਪਣੀ ਰਾਜਧਾਨੀ ਬਣਾਇਆ। ਇਹ ਨਗਰ ਲਾਡਵਾ ਤੋਂ ਤਿੰਨ ਮੀਲ ਉੱਤਰ ਵੱਲ ਸੀ। ਉਸ ਦਾ ਰਾਜਸੀ ਖੇਤਰ ਜਲੰਧਰ ਤੋਂ ਲੈ ਕੇ ਗੰਗਾ-ਜਮਨਾ

*# 4840, Street No. 44, Raghavpura, Karol Bagh, New Delhi. 110005.*

ਦੁਆਬ ਦੇ ਕਈ ਨਗਰਾਂ ਤਕ ਫੈਲਿਆ ਹੋਇਆ ਸੀ। ਇਨ੍ਹਾਂ ਇਲਾਕਿਆਂ ਤੋਂ ਉਸ ਨੂੰ ਤਿੰਨ ਲੱਖ ਰੁਪੈ ਸਾਲਾਨਾ ਦੀ ਆਮਦਨ ਸੀ। ਮੁਹੰਮਦ ਲਤੀਫ ਅਨੁਸਾਰ ਉਸ ਦੀ ਕਮਾਨ ਥੱਲੇ ੧੨,੦੦੦ ਘੋੜ-ਸਵਾਰ ਸਨ ਜਿਨ੍ਹਾਂ ਤੋਂ ਉਸ ਵੇਲੇ ਦੇ ਮੁਗ਼ਲ, ਮਰਾਠੇ ਅਤੇ ਰੁਹੇਲੇ ਥਰ-ਥਰ ਕੰਬਦੇ ਅਤੇ ਭੈ ਖਾਂਦੇ ਸਨ।

ਸਰਦਾਰ ਬਘੇਲ ਸਿੰਘ ਪਿੰਡ ਝਬਾਲ, ਜ਼ਿਲ੍ਹਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ। ਉਸ ਦਾ ਜਨਮ ੧੭੨੫ ਈ. ਦੇ ਆਸ-ਪਾਸ ਹੋਇਆ। ਕਈ ਇਤਿਹਾਸਕਾਰ ਉਸ ਨੂੰ ਹਰਿਆਣਾ (ਜ਼ਿਲ੍ਹਾ ਗੁਰਦਾਸਪੁਰ) ਦਾ ਵਸਨੀਕ ਮੰਨਦੇ ਹਨ। ਉਨ੍ਹਾਂ ਦਾ ਖਿਆਲ ਹੈ ਕਿ ਝਬਾਲ ਵਿਖੇ ਸਰਦਾਰ ਬਘੇਲ ਸਿੰਘ ਦੀ ਭੈਣ ਸੁੱਖਾਂ ਵਿਆਹੀ ਹੋਈ ਸੀ ਤੇ ਮਗਰੋਂ ਉਹ ਆਪ ਵੀ ਇਥੇ ਹੀ ਆ ਕੇ ਵੱਸ ਗਿਆ ਸੀ। ਭਾਈ ਰਤਨ ਸਿੰਘ (ਭੰਗੂ) ਅਤੇ ਗਿਆਨੀ ਗਿਆਨ ਸਿੰਘ ਅਨੁਸਾਰ ਉਹ ਧਾਲੀਵਾਲ ਜੱਟ ਸੀ। ਜ਼ਮੀਨ ਦੀ ਵਾਹੀ ਅਤੇ ਸਰਕਾਰ ਨੂੰ ਲਗਾਨ ਦੇਣ ਦੇ ਮਸਲੇ 'ਤੇ ਭਰਾਵਾਂ ਨਾਲ ਮੱਤਭੇਦ ਹੋ ਜਾਣ ਕਾਰਨ ਉਹ ਘਰ ਛੱਡ ਕੇ ਦਲ ਖਾਲਸਾ ਵਿਚ ਰਲ ਗਿਆ। ਹੌਲੀ-ਹੌਲੀ ਉਹ ਆਪਣੀ ਰਾਜਸੀ ਸੂਝ-ਬੂਝ, ਸਾਹਸ ਅਤੇ ਦਲੇਰੀ ਕਾਰਨ ਕਰੋੜਸਿੰਘੀਆ ਮਿਸਲ ਦਾ ਜਥੇਦਾਰ ਬਣ ਗਿਆ। Fall of the Mughal Empire ਵਿਚ ਸਰ ਜਾਦੂ ਨਾਥ ਸਰਕਾਰ ਲਿਖਦਾ ਹੈ ਕਿ ਆਉਣ ਵਾਲੇ ੩੫ ਵਰ੍ਹਿਆਂ ਵਿਚ ਉਹ ਆਪਣੀ ਮਿਸਲ ਦਾ ਸਭ ਤੋਂ ਵੱਧ ਕਿਰਿਆਸ਼ੀਲ ਅਤੇ ਪ੍ਰਸਿੱਧੀ ਵਾਲਾ ਸਰਦਾਰ ਸੀ। ਗਿਆਨੀ ਗਿਆਨ ਸਿੰਘ ਨੇ ਉਸ ਨੂੰ ਬੜੀ ਹਿੰਮਤ ਵਾਲਾ ਅਤੇ ਜਵਾਂਮਰਦ ਸਰਦਾਰ ਲਿਖਿਆ ਹੈ।

**ਕਾਰਜ ਦੀ ਆਰੰਭਤਾ**

ਮਿਸਲ ਦੀ ਜਥੇਦਾਰੀ ਦਾ ਕਾਰਜ-ਭਾਰ ਸੰਭਾਲਦਿਆਂ ਹੀ ਉਸ ਨੇ ਜਲੰਧਰ-ਦੁਆਬਾ ਵਿਚ ਆਪਣਾ ਦਬਦਬਾ ਕਾਇਮ ਕਰ ਲਿਆ। ਇਸ ਦੇ ਮਗਰੋਂ ਉਸ ਦਾ ਅਗਲਾ ਕਦਮ ਤਲਵਾਨ ਵਿਖੇ ਇਕ ਕਿਲ੍ਹਾ ਉਸਾਰਨਾ ਅਤੇ ਉਥੇ ਇਕ ਥਾਣਾ ਕਾਇਮ ਕਰਨਾ ਸੀ ਜਿਸ ਨਾਲ ਆਸ-ਪਾਸ ਦੇ ਇਲਾਕਿਆਂ ਦੀ ਸੁਰੱਖਿਆ ਅਤੇ ਉਨ੍ਹਾਂ ਵਿਚ ਅਮਨ-ਅਮਾਨ ਕਾਇਮ ਰੱਖਿਆ ਜਾ ਸਕੇ। ਇਥੋਂ ਦੇ ਮੀਆਂ ਮਹਿਮੂਦ ਖਾਂ ਰਾਜਪੂਤ ਨੇ ਮਿਸਲਾਂ ਦੁਆਰਾ ਸਥਾਪਤ 'ਰਾਖੀ' ਪ੍ਰਥਾ ਦੇ ਅੰਤਰਗਤ ਸਰਦਾਰ ਬਘੇਲ ਸਿੰਘ ਨੂੰ ਆਪਣੀ ਸਹਾਇਤਾ ਦੇ ਬਦਲੇ ਇਲਾਕੇ ਦੀ ਆਮਦਨੀ ਦਾ ਚੌਥਾ ਹਿੱਸਾ ਦੇਣਾ ਸਵੀਕਾਰ ਕਰ ਲਿਆ। ਇਸ ਤੋਂ ਪਹਿਲਾਂ ਸਰਦਾਰ ਕਰੋੜ ਸਿੰਘ ਨੇ ਵੀ ਮੀਆਂ ਮਹਿਮੂਦ ਖਾਂ ਨੂੰ ਮਿਸਲ ਵੱਲੋਂ ਸੁਰੱਖਿਆ ਪ੍ਰਦਾਨ ਕੀਤੀ ਹੋਈ ਸੀ।

ਜਲੰਧਰ, ਅੰਬਾਲਾ ਅਤੇ ਹਰਿਆਣਾ ਦੇ ਉੱਤਰ-ਪੱਛਮੀ ਇਲਾਕਿਆਂ ਉੱਪਰ ਆਪਣਾ ਅਧਿਕਾਰ ਕਾਇਮ ਕਰਨ ਲੈਣ ਮਗਰੋਂ ਸਰਦਾਰ ਬਘੇਲ ਸਿੰਘ ਨੇ ਕਰਨਾਲ ਤੋਂ ੨੦ ਮੀਲ ਦੂਰ ਛਲੌਂਦੀ ਨਾਮ ਦੇ ਸਥਾਨ 'ਤੇ ਆਪਣਾ ਮੁੱਖ ਟਿਕਾਣਾ ਸਥਾਪਤ ਕੀਤਾ। ਇਥੋਂ ਗੰਗਾ-ਜਮਨਾ ਦੁਆਬ ਅਤੇ ਦਿੱਲੀ ਦੇ ਆਸ-ਪਾਸ ਦੇ ਸ਼ਾਹੀ ਇਲਾਕਿਆਂ 'ਤੇ

ਹਮਲਾ ਕਰਨਾ ਅਸਾਨ ਸੀ। ਉਸ ਨੇ ਪੂਰਬੀ ਪੰਜਾਬ, ਹਰਿਆਣਾ ਅਤੇ ਉੱਤਰ ਪ੍ਰਦੇਸ਼ ਦੇ ਕਈ ਨਗਰਾਂ 'ਤੇ ਕਬਜ਼ਾ ਕਰ ਕੇ ਆਪਣੀ ਮਿਸਲ ਦੀ ਅਜਿਹੀ ਧਾਂਕ ਜਮਾ ਲਈ ਕਿ ਉੱਤਰੀ ਭਾਰਤ ਵਿਚ ਅਹਿਮਦਸ਼ਾਹ ਅਬਦਾਲੀ ਵੱਲੋਂ ਨਿਯੁਕਤ ਕੀਤੇ ਗਏ ਅਫ਼ਗਾਨ ਫੌਜਦਾਰ, ਮੁਗ਼ਲ, ਰੁਹੇਲੇ ਅਤੇ ਮਰਾਠਿਆਂ ਤੋਂ ਇਲਾਵਾ ਬੰਗਾਲ ਵੱਲੋਂ ਦਿੱਲੀ ਵੱਲ ਵਧਦੇ ਚਲੇ ਆ ਰਹੇ ਅੰਗਰੇਜ਼ ਵੀ ਉਸ ਨਾਲ ਮਿੱਤਰਤਾ ਕਾਇਮ ਕਰਨ ਲਈ ਤਤਪਰ ਰਹਿਣ ਲੱਗ ਪਏ। ਰਾਜਸੀ ਗੱਠਜੋੜ ਕਰਨ ਵਿਚ ਸਰਦਾਰ ਬਘੇਲ ਸਿੰਘ ਪਹਿਲੇ ਦਰਜੇ ਦਾ ਉਸਤਾਦ ਸੀ। ਕਈ ਵਾਰ ਇਤਿਹਾਸਕਾਰਾਂ ਨੇ ਉਸ ਦੇ ਇਨ੍ਹਾਂ ਗੱਠਜੋੜਾਂ ਤੋਂ ਗ਼ਲਤ ਸਿੱਟੇ ਕੱਢਣ ਦੀ ਕੋਸ਼ਿਸ਼ ਕੀਤੀ ਹੈ। ਉਹ ਰਾਜਨੀਤੀ ਦੀ ਖੇਡ ਦਾ ਸਫ਼ਲ ਖਿਡਾਰੀ ਸੀ ਜਿਸ ਤੋਂ ਕਈ ਵਾਰ ਰੁਹੇਲੇ, ਅਫ਼ਗਾਨ, ਮਰਾਠੇ, ਮੁਗ਼ਲ ਅਤੇ ਸਿੱਖ ਸਰਦਾਰ ਵੀ ਧੋਖਾ ਖਾ ਜਾਂਦੇ ਸਨ। ਪਰ ਉਸ ਦੀਆਂ ਇਹ ਕਾਰਵਾਈਆਂ ਕਦੇ ਵੀ ਪੰਥ-ਵਿਰੋਧੀ ਜਾਂ ਦੇਸ਼-ਵਿਰੋਧੀ ਨਹੀਂ ਸਨ। ਇਹ ਤਾਂ ਸ਼ਤਰੰਜ ਦੀ ਖੇਡ ਸੀ ਜਿਸ ਵਿਚ ਉਹ ਕਦੇ ਨਹੀਂ ਸੀ ਹਾਰਿਆ।

੧੭੬੧ ਈ. ਵਿਚ ਅਹਿਮਦ ਸ਼ਾਹ ਅਬਦਾਲੀ ਨੇ ਮਰਾਠਿਆਂ ਨੂੰ ਪਾਨੀਪਤ ਦੀ ਤੀਸਰੀ ਲੜਾਈ ਵਿਚ ਕਰਾਰੀ ਹਾਰ ਦੇ ਕੇ ਉਨ੍ਹਾਂ ਦੇ ਸਮੁੱਚੇ ਉੱਤਰੀ ਭਾਰਤ 'ਤੇ ਰਾਜ ਕਰਨ ਦੇ ਸੁਪਨੇ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ। ੫ ਫਰਵਰੀ ੧੭੬੨ ਈ. ਨੂੰ ਵੱਡੇ ਘੱਲੂਘਾਰੇ ਦੇ ਮੌਕੇ 'ਤੇ ਕਰੀਬ ੩੦,੦੦੦ ਸਿੰਘਾਂ, ਸਿੱਖ ਬੱਚਿਆਂ ਅਤੇ ਇਸਤਰੀਆਂ ਨੂੰ ਕਤਲ ਕਰ ਕੇ ਅਬਦਾਲੀ ਸਮਝ ਬੈਠਾ ਸੀ ਕਿ ਹੁਣ ਇਹ ਕੌਮ ਵੀ ਦੁਬਾਰਾ ਉੱਠਣ ਦੇ ਕਾਬਲ ਨਹੀਂ ਰਹੇਗੀ। ਪਰ ਇਤਨਾ ਵੱਡਾ ਨੁਕਸਾਨ ਹੋ ਜਾਣ ਦੇ ਬਾਵਜੂਦ ਵੀ ਸਿੱਖ ਬੜੀ ਜਲਦੀ ਸੰਭਲ ਗਏ ਤੇ ਉਨ੍ਹਾਂ ਨੇ ਜਨਵਰੀ ੧੭੬੪ ਈ. ਵਿਚ ਸਰਹੰਦ ਜਿੱਤ ਕੇ ਅਤੇ ਅਪ੍ਰੈਲ ੧੭੬੪ ਈ. ਵਿਚ ਅੰਮ੍ਰਿਤਸਰ ਵਿਖੇ ਵਿਸਾਖੀ ਦਾ ਪੁਰਬ ਮਨਾ ਕੇ ਇਹ ਸਾਬਤ ਕਰ ਦਿੱਤਾ ਕਿ ਕੋਈ ਵੀ ਰਾਜਸੀ ਸ਼ਕਤੀ ਜਾਂ ਉਨ੍ਹਾਂ ਵੱਲੋਂ ਕੀਤਾ ਗਿਆ ਜ਼ੁਲਮ ਅਤੇ ਤਸ਼ੱਦਦ ਉਨ੍ਹਾਂ ਨੂੰ ਖ਼ਤਮ ਨਹੀਂ ਸੀ ਕਰ ਸਕਦਾ।

ਜਿਤਨੀ ਦੇਰ ਤਕ ਅਹਿਮਦਸ਼ਾਹ ਅਬਦਾਲੀ ਹਿੰਦੁਸਤਾਨ ਅਤੇ ਵਿਸ਼ੇਸ ਕਰ ਕੇ ਪੰਜਾਬ 'ਤੇ ਹਮਲੇ ਕਰਦਾ ਰਿਹਾ, ਸਿੱਖ ਮਿਸਲਦਾਰ ਇਕ ਦੂਜੇ ਦੀ ਵਧ-ਚੜ੍ਹ ਕੇ ਮਦਦ ਕਰਦੇ ਰਹੇ। ਉਨ੍ਹਾਂ ਦਾ ਨਿਸ਼ਾਨਾ ਸਾਂਝੇ ਦੁਸ਼ਮਣ ਨੂੰ ਹਰਾਉਣਾ ਅਤੇ ਦੇਸ਼ ਵਿੱਚੋਂ ਭਜਾਉਣਾ ਸੀ। ਫਰਵਰੀ ੧੭੬੪ ਈ. ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਸਰਦਾਰ ਬਘੇਲ ਸਿੰਘ ਨੇ ੪੦,੦੦੦ ਸਿੰਘਾਂ ਦੀ ਸੈਨਾ ਨਾਲ ਬੂੜੀਏ ਦੇ ਪੱਤਣੋਂ ਜਮਨਾ ਪਾਰ ਕੀਤੀ ਅਤੇ ਸਹਾਰਨਪੁਰ 'ਤੇ ਹਮਲਾ ਬੋਲ ਦਿੱਤਾ। ਇਹ ਇਲਾਕਾ ਰੁਹੇਲੇ ਸਰਦਾਰ ਨਜੀਬ-ਉ-ਦੌਲਾ ਦੇ ਅਧਿਕਾਰ ਵਿਚ ਸੀ। ਉਸ ਨੇ ਅਹਿਮਦਸ਼ਾਹ ਦੇ ਹਮਲਿਆਂ ਸਮੇਂ ਦੁੱਰਾਨੀ ਦੀ ਬੜੀ ਮਦਦ ਕੀਤੀ ਸੀ। ਇਕ ਤਕੜੀ ਲੜਾਈ ਮਗਰੋਂ ੨੦ ਫਰਵਰੀ ੧੭੬੪ ਈ. ਨੂੰ ਸਿੱਖਾਂ ਨੇ ਇਸ ਨਗਰ 'ਤੇ ਆਪਣਾ ਅਧਿਕਾਰ ਜਮਾ

ਲਿਆ ਤੇ ਆਸ-ਪਾਸ ਦੇ ਇਲਾਕਿਆਂ ਨੂੰ ਤਹਿਸ-ਨਹਿਸ ਕਰ ਦਿੱਤਾ। ਇਸ ਮੁਹਿੰਮ ਵਿਚ ਸਰਦਾਰ ਬਘੇਲ ਸਿੰਘ ਦੇ ਨਾਲ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੋਂ ਛੁਟ ਸਰਦਾਰ ਖੁਸ਼ਹਾਲ ਸਿੰਘ, ਸਰਦਾਰ ਤਾਰਾ ਸਿੰਘ, ਸਰਦਾਰ ਕਰੋੜਾ ਸਿੰਘ, ਸਰਦਾਰ ਗੁਰਬਖਸ਼ ਸਿੰਘ, ਸਰਦਾਰ ਭੰਗਾ ਸਿੰਘ, ਸਰਦਾਰ ਕਰਮ ਸਿੰਘ ਅਤੇ ਸਰਦਾਰ ਰਾਇ ਸਿੰਘ ਆਦਿ ਸਿੱਖ ਸਰਦਾਰ ਵੀ ਸ਼ਾਮਲ ਸਨ। ਇਸ ਹਮਲੇ ਦੌਰਾਨ ਉਨ੍ਹਾਂ ਨੇ ਸ਼ਾਮਲੀ, ਕਾਂਧਲਾ, ਅੰਬਲੀ, ਮੀਰਾਂਪੁਰ, ਦਿਉਬੰਦ, ਮੁਜ਼ੱਫਰਨਗਰ, ਜੁਆਲਾਪੁਰ, ਕਨਖਲ, ਲੰਢੌਰਾ ਅਤੇ ਨਜੀਬਾਬਾਦ ਆਦਿ ਨਗਰਾਂ ਨੂੰ ਜਿੱਤ ਕੇ ਨਜੀਬ-ਉ-ਦੌਲਾ ਲਈ ਬੜੀ ਭਾਰੀ ਪ੍ਰੇਸ਼ਾਨੀ ਪੈਦਾ ਕਰ ਦਿੱਤੀ ਸੀ। ਉਨ੍ਹਾਂ ਨੇ ਨਗੀਨਾ, ਮੁਰਾਦਾਬਾਦ, ਚੰਦੌਸੀ, ਅਨੂਪ ਸ਼ਹਿਰ ਅਤੇ ਗੜ੍ਹ ਮੁਕਤੇਸ਼ਵਰ 'ਤੇ ਹਮਲਾ ਕਰ ਕੇ ਇੱਕੋ ਝਟਕੇ ਵਿਚ ਅਵਧ ਅਤੇ ਦਿੱਲੀ ਲਈ ਵੀ ਖ਼ਤਰਾ ਪੈਦਾ ਕਰ ਦਿੱਤਾ ਸੀ। ਆਪਣੇ ਹਾਰੇ ਹੋਏ ਇਨ੍ਹਾਂ ਇਲਾਕਿਆਂ ਨੂੰ ਦੁਬਾਰਾ ਹਾਸਲ ਕਰਨ ਲਈ ਨਜੀਬ-ਉ-ਦੌਲਾ ਨੇ ਸਿੱਖ ਸਰਦਾਰਾਂ ਨੂੰ ੧੧ ਲੱਖ ਰੁਪਿਆ ਨਜ਼ਰਾਨਾ ਭੇਟ ਕਰ ਕੇ ਉਨ੍ਹਾਂ ਦੀ ਅਧੀਨਗੀ ਪ੍ਰਵਾਨ ਕਰ ਲਈ। ਦਲ ਖਾਲਸਾ ਆਪਣੇ ਮਿਸ਼ਨ ਦੀ ਇਸ ਵੱਡੀ ਸਫਲਤਾ ਮਗਰੋਂ ਪੰਜਾਬ ਵਾਪਸ ਪਰਤ ਆਇਆ।

੧੭੬੭ ਈ. ਵਿਚ ਅਹਿਮਦਸ਼ਾਹ ਅਬਦਾਲੀ ਨੇ ਹਿੰਦੁਸਤਾਨ 'ਤੇ ਫਿਰ ਹਮਲਾ ਕੀਤਾ। ਉਸ ਨੇ ਆਪਣੀ ਵਿਸ਼ਾਲ ਸੈਨਾ ਨਾਲ ਦਰਿਆ ਬਿਆਸ ਦੇ ਕੰਢੇ ਪੜਾਅ ਕੀਤਾ। ਨਜੀਬ-ਉ-ਦੌਲਾ ਆਪਣੀਆਂ ਫੌਜਾਂ ਲੈ ਕੇ ਉਸ ਦੀ ਸੇਵਾ ਵਿਚ ਹਾਜ਼ਰ ਹੋਇਆ। ਕਿਸੇ ਤਰ੍ਹਾਂ ਵੀ ਨਾ ਦਬਾਏ ਜਾ ਸਕਣ ਵਾਲੇ ਸਿੱਖ ਸਰਦਾਰਾਂ ਨੇ ਇਸ ਚੁਣੌਤੀ ਨੂੰ ਸਵੀਕਾਰ ਕਰਦੇ ਹੋਏ ਨਜੀਬ-ਉ-ਦੌਲਾ ਦੇ ਗੰਗਾ-ਜਮਨਾ-ਦੁਆਬ ਵਿਚਕਾਰਲੇ ਇਲਾਕਿਆਂ 'ਤੇ ਹਮਲਾ ਬੋਲ ਦਿੱਤਾ। ਅਜਿਹਾ ਇਸ ਕਰ ਕੇ ਕੀਤਾ ਗਿਆ ਕਿ ਆਪਣੇ ਇਲਾਕਿਆਂ ਨੂੰ ਖ਼ਤਰੇ ਵਿਚ ਪਿਆ ਵੇਖ ਕੇ ਨਜੀਬ ਵਾਪਸ ਭੱਜਣ ਦੀ ਕੋਸ਼ਿਸ਼ ਕਰੇਗਾ ਅਤੇ ਦੂਸਰਾ ਮੰਤਵ ਅਬਦਾਲੀ ਦੀ ਸੈਨਿਕ ਸ਼ਕਤੀ ਨੂੰ ਕਮਜ਼ੋਰ ਕਰਨਾ ਸੀ ਤਾਂ ਕਿ ਉਹ ਪੰਜਾਬ ਵਿਚ ਸਿੱਖਾਂ ਨੂੰ ਬਹੁਤਾ ਨੁਕਸਾਨ ਨਾ ਪਹੁੰਚਾ ਸਕੇ। ਸਿੱਖ ਸਰਦਾਰ ਅੰਬੇਟਾ, ਨਨੌਤੀ ਅਤੇ ਮੇਰਠ ਨੂੰ ਲਿਤਾੜਦੇ ਹੋਏ ਸ਼ਾਮਲੀ ਤਕ ਪਹੁੰਚ ਗਏ। ਨਜੀਬ-ਉ-ਦੌਲਾ ਨੇ ਆਪਣੇ ਇਲਾਕਿਆਂ ਦੀ ਸੁਰੱਖਿਆ ਲਈ ਅਹਿਮਦਸ਼ਾਹ ਅਬਦਾਲੀ ਨੂੰ ਬੇਨਤੀ ਕੀਤੀ। ਅਬਦਾਲੀ ਨੇ ਆਪਣੇ ਵੱਡੇ ਜਰਨੈਲ ਜਹਾਨ ਖਾਨ ਨੂੰ ੮੦੦੦ ਸੈਨਿਕ ਦੇ ਕੇ ਦੁਆਬ ਦੇ ਇਲਾਕੇ ਵਿਚ ਭੇਜਿਆ ਤਾਂ ਕਿ ਉਹ ਸਿੱਖਾਂ ਨੂੰ ਦਬਾ ਸਕੇ। ਉਸ ਦੇ ਨਾਲ ਜ਼ਾਬਤਾ ਖਾਂ ਦੇ ਵੀ ੫੦੦੦ ਸਿਪਾਹੀ ਸਨ। ਡਾ. ਐੱਨ. ਕੇ. ਸਿਨ੍ਹਾ ਲਿਖਦਾ ਹੈ ਕਿ ਅਬਦਾਲੀ ਅਤੇ ਨਜੀਬ ਦੀਆਂ ਫੌਜਾਂ ਨਾਲ ਹੋਏ ਮੁਕਾਬਲੇ ਵਿਚ ਇਕ ਸਿੱਖ ਸਰਦਾਰ ਅਤੇ ਬਹੁਤ ਸਾਰੇ ਸਿੱਖ ਸੈਨਿਕ ਮਾਰੇ ਗਏ। ਇਸ ਲੜਾਈ ਵਿਚ ਸਰਦਾਰ ਬਘੇਲ ਸਿੰਘ ਗੰਭੀਰ ਰੂਪ ਵਿਚ ਜ਼ਖਮੀ ਹੋ ਗਿਆ। ਪਰ ਸਿੱਖਾਂ ਦੁਆਰਾ ਕੀਤੀ ਗਈ ਇਸ ਫੌਜੀ ਕਾਰਵਾਈ ਕਾਰਨ ਅਹਿਮਦਸ਼ਾਹ ਅਬਦਾਲੀ ਦਾ ਇਹ ਹਮਲਾ ਨਾਕਾਮਯਾਬ

ਹੋ ਗਿਆ ਤੇ ਉਸ ਨੂੰ ਪੰਜਾਬ ਤੋਂ ਨਿਰਾਸ਼ ਹੀ ਵਾਪਸ ਕਾਬਲ ਪਰਤਣਾ ਪਿਆ।

ਅਮਨ-ਅਮਾਨ ਕਾਇਮ ਰੱਖਣ ਦੀ ਦ੍ਰਿਸ਼ਟੀ ਤੋਂ ਸਰਦਾਰ ਬਘੇਲ ਸਿੰਘ ਨੇ ਜਿੱਤੇ ਹੋਏ ਇਲਾਕਿਆਂ ਵਿਚ ਪੁਲਿਸ-ਚੌਂਕੀਆਂ ਸਥਾਪਤ ਕੀਤੀਆਂ। ਇਹ ਇਲਾਕੇ ਕਈ ਦਹਾਕਿਆਂ ਤੋਂ ਬਦਅਮਨੀ ਦਾ ਸ਼ਿਕਾਰ ਹੁੰਦੇ ਚਲੇ ਆ ਰਹੇ ਸਨ। ਉਹ ਇਕ ਦਲੇਰ ਤੇ ਨਿਰਭੈ ਯੋਧਾ ਹੀ ਨਹੀਂ ਸਗੋਂ ਕੁਸ਼ਲ ਪ੍ਰਬੰਧਕ ਵੀ ਸਨ। ਪਰ ਦੇਸ਼ ਵਿਚ ਹਰ ਪਾਸੇ ਫੈਲੀ ਅਫਰਾ-ਤਫਰੀ ਕਾਰਨ ਇਹ ਇੰਤਜ਼ਾਮ ਬਹੁਤੀ ਦੇਰ ਤਕ ਕਾਇਮ ਨਾ ਰਹਿ ਸਕੇ।

## ਹਿੰਦੁਸਤਾਨੀ ਔਰਤਾਂ ਨੂੰ ਛੁਡਵਾਉਣਾ

ਸਰਦਾਰ ਬਘੇਲ ਸਿੰਘ ਦੇ ਸਿੱਖ ਮਿਸਲਦਾਰਾਂ ਨਾਲ ਚੰਗੇ ਸੰਬੰਧ ਸਨ। ਇਹੀ ਕਾਰਨ ਹੈ ਕਿ ਉਸ ਦੀਆਂ ਕਈ ਫੌਜੀ ਮੁਹਿੰਮਾਂ ਵੇਲੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਵਰਗੇ ਸਿੱਖ ਸਰਦਾਰ ਵੀ ਉਸ ਦੇ ਨਾਲ ਸਨ। ਕਿਸੇ ਸਾਂਝੇ ਖਤਰੇ ਵੇਲੇ ਇਹ ਸਿੱਖ ਸਰਦਾਰ ਆਪਣੇ ਨਿੱਜੀ ਗਿਲੇ-ਸ਼ਿਕਵੇ ਭੁਲਾ ਕੇ ਇਕ ਹੋ ਜਾਇਆ ਕਰਦੇ ਸਨ। ਇਸੇ ਕਰ ਕੇ ਇਨ੍ਹਾਂ ਦੀ ਸਾਂਝੀ ਸ਼ਕਤੀ ਅੱਗੇ ਕਿਸੇ ਵੀ ਹਮਲਾਵਰ ਦਾ ਟਿਕ ਸਕਣਾ ਆਸਾਨ ਨਹੀਂ ਸੀ। ਅਗਲੇ ਹੀ ਸਾਲ ਜਦੋਂ ਅਹਿਮਦਸ਼ਾਹ ਅਬਦਾਲੀ ਸਿਆਲਕੋਟ ਅਤੇ ਪੰਜਾਬ ਦੇ ਹੋਰ ਇਲਾਕਿਆਂ ਵਿੱਚੋਂ ਸੈਂਕੜੇ ਔਰਤਾਂ ਨੂੰ ਬੰਦੀ ਬਣਾ ਕੇ ਕਾਬਲ ਪਰਤ ਰਿਹਾ ਸੀ ਤਾਂ ਸਰਦਾਰ ਬਘੇਲ ਸਿੰਘ, ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਉਸ ਦੀਆਂ ਫੌਜਾਂ 'ਤੇ ਜਾ ਪਏ ਤੇ ਉਨ੍ਹਾਂ ਹਿੰਦੁਸਤਾਨੀ ਔਰਤਾਂ ਨੂੰ ਛੁਡਵਾ ਲਿਆ, ਜਿਨ੍ਹਾਂ ਨੂੰ ਕਾਬਲ, ਕੰਧਾਰ ਅਤੇ ਗਜ਼ਨੀ ਦੇ ਬਜ਼ਾਰਾਂ ਵਿਚ ਵੇਚਿਆ ਜਾਣਾ ਸੀ। ਸਿੱਖਾਂ ਨਾਲ ਹੋਈ ਇਸ ਲੜਾਈ ਵਿਚ ਅਹਿਮਦਸ਼ਾਹ ਅਬਦਾਲੀ ਨੂੰ ਬੜਾ ਭਾਰੀ ਨੁਕਸਾਨ ਉਠਾਉਣਾ ਪਿਆ। ਉਹ ਵੀ ਹੈਰਾਨ ਸੀ ਕਿ ਜਿਸ ਦੀ ਤਾਕਤ ਅੱਗੇ ਮੁਗ਼ਲ ਅਤੇ ਮਰਾਠਾ ਸਰਦਾਰ ਗੋਡੇ ਟੇਕ ਚੁੱਕੇ ਸਨ ਉਸ ਨੂੰ ਇਨ੍ਹਾਂ ਮੁੱਠੀ ਭਰ ਸਿੱਖ ਸਰਦਾਰਾਂ ਨੇ ਪ੍ਰੇਸ਼ਾਨ ਕਰ ਦਿੱਤਾ ਸੀ। ਉਹ (ਸਿੱਖ) ਉਸ ਦੇ ਹਿੰਦੁਸਤਾਨ ਉੱਪਰ ਰਾਜ ਸਥਾਪਤ ਕਰਨ ਦੇ ਮਨਸੂਬਿਆਂ ਵਿਚ ਦੀਵਾਰ ਬਣ ਕੇ ਖਲੋ ਗਏ ਸਨ।

## ਪਟਿਆਲੇ ਨਾਲ ਸੰਬੰਧ

ਆਪਣੇ ਅਠਵੇਂ ਹਮਲੇ ਦੌਰਾਨ ਅਹਿਮਦਸ਼ਾਹ ਅਬਦਾਲੀ ਨੇ ਕੋਸ਼ਿਸ਼ ਕੀਤੀ ਸੀ ਕਿ ਪੰਜਾਬ ਦੀਆਂ ਮਿਸਲਾਂ ਦੇ ਸਿੱਖ ਸਰਦਾਰ ਉਸ ਦੀ ਅਧੀਨਗੀ ਪ੍ਰਵਾਨ ਕਰ ਲੈਣ ਅਤੇ ਉਸ ਦੇ ਨਾਲ ਸਮਝੌਤਾ ਕਰ ਲੈਣ। ਪਰ ਕੋਈ ਵੀ ਪ੍ਰਮੁੱਖ ਮਿਸਲਦਾਰ ਅਜਿਹੀ ਸ਼ਰਤ ਮੰਨਣ ਲਈ ਅੱਗੇ ਨਾ ਆਇਆ। ਕੇਵਲ ਪਟਿਆਲੇ ਦਾ ਮਹਾਰਾਜਾ ਅਮਰ ਸਿੰਘ ਹੀ ਦੁੱਰਾਨੀ ਧਾੜਵੀ ਅਹਿਮਦਸ਼ਾਹ ਅਬਦਾਲੀ ਨੂੰ ਸਰਹਿੰਦ ਮਿਲਿਆ ਤੇ ਉਸ ਦੀਆਂ ਸ਼ਰਤਾਂ ਮੰਨ ਕੇ ਉਸ ਕੋਲੋਂ ਮਹਾਰਾਜਗੀ ਦਾ ਖ਼ਿਤਾਬ ਹਾਸਲ ਕੀਤਾ। ਇਹ ਗੱਲ ਮਿਸਲਾਂ

ਦੇ ਸਿੱਖ ਸਰਦਾਰਾਂ ਨੂੰ ਚੰਗੀ ਨਾ ਲੱਗੀ। ਸੰਨ ੧੭੬੭ ਈ. ਦੀਆਂ ਗਰਮੀਆਂ ਵਿਚ ਜਦੋਂ ਸਰਦਾਰ ਬਘੇਲ ਸਿੰਘ, ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਕੁਝ ਹੋਰ ਸਿੱਖ ਸਰਦਾਰ ਮਾਲਵੇ ਵਿਚ ਵਿਚਰਦੇ ਪਟਿਆਲੇ ਪਹੁੰਚੇ ਤਾਂ ਮਹਾਰਾਜਾ ਅਮਰ ਸਿੰਘ ਆਪਣੀ ਰਾਜਧਾਨੀ ਵਿਚ ਨਹੀਂ ਸੀ। ਸਰਦਾਰ ਬਘੇਲ ਸਿੰਘ ਚਾਹੁੰਦਾ ਸੀ ਕਿ ਇਸ ਮੌਕੇ ਦਾ ਫਾਇਦਾ ਉਠਾ ਕੇ ਸਰਦਾਰ ਅਮਰ ਸਿੰਘ ਨੂੰ ਬਰਤਰਫ਼ ਕਰ ਕੇ ਪਟਿਆਲੇ 'ਤੇ ਕਬਜ਼ਾ ਕਰ ਲੈਣਾ ਚਾਹੀਦਾ ਹੈ। ਉਸ ਨੇ ਇਹ ਗੱਲ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਕਹੀ। ਪਰ ਸਰਦਾਰ ਜੱਸਾ ਸਿੰਘ ਨੇ ਕਰੋੜਸਿੰਘੀਆ ਮਿਸਲ ਦੇ ਸਰਦਾਰ ਦੀ ਇਸ ਸਲਾਹ ਨੂੰ ਇਹ ਕਹਿ ਕੇ ਨਜ਼ਰ-ਅੰਦਾਜ਼ ਕਰ ਦਿੱਤਾ ਕਿ ਸਾਡਾ ਨਿਸ਼ਾਨਾ ਕਿਸੇ ਵਿਦੇਸ਼ੀ ਨੂੰ ਪੰਜਾਬ ਵਿਚ ਨਾ ਟਿਕਣ ਦੇਣ ਦਾ ਹੈ। ਵਾਹਿਗੁਰੂ ਦੀ ਕਿਰਪਾ ਨਾਲ ਅਸੀਂ ਇਸ ਮਾਮਲੇ ਵਿਚ ਅਹਿਮਦਸ਼ਾਹ ਅਬਦਾਲੀ ਦੀਆਂ ਸਾਰੀਆਂ ਕੋਸਿਸ਼ਾਂ ਨੂੰ ਨਾਕਾਮਯਾਬ ਕਰ ਚੁੱਕੇ ਹਾਂ। ਹੁਣ ਸਾਨੂੰ ਆਪਣੀ ਤਾਕਤ ਆਪਣੇ ਹੀ ਭਰਾਵਾਂ ਵਿਰੁੱਧ ਨਹੀਂ ਵਰਤਣੀ ਚਾਹੀਦੀ।

ਅਹਿਮਦਸ਼ਾਹ ਅਬਦਾਲੀ ਨੇ ਹਿੰਦੁਸਤਾਨ 'ਤੇ ਆਖਰੀ ਹਮਲਾ ੧੭੬੯ ਈ. ਵਿਚ ਕੀਤਾ। ਉਹ ਦਰਿਆ ਚਨਾਬ ਤਕ ਹੀ ਪਹੁੰਚਿਆ ਸੀ ਕਿ ਘਰੇਲੂ ਹਾਲਾਤ ਖ਼ਰਾਬ ਹੋ ਜਾਣ ਕਾਰਨ ਉਸ ਨੂੰ ਤੁਰੰਤ ਅਫਗਾਨਿਸਤਾਨ ਪਰਤਣਾ ਪੈ ਗਿਆ। ਉਸ ਦੇ ਵਾਪਸ ਚਲੇ ਜਾਣ ਤੋਂ ਬਾਅਦ ਹੁਣ ਵਿਦੇਸ਼ੀ ਹਮਲਿਆਂ ਦਾ ਡਰ ਖ਼ਤਮ ਹੋ ਗਿਆ। ਹੁਣ ਮਿਸਲਾਂ ਦੇ ਸਰਦਾਰ ਆਪੋ-ਆਪਣੇ ਇਲਾਕੇ ਵਧਾਉਣ ਦੀ ਹੋੜ ਵਿਚ ਲੱਗ ਗਏ। ਬਹੁਤੀ ਦੌਲਤ ਅਤੇ ਜ਼ਮੀਨ ਹਾਸਲ ਕਰਨ ਦੀ ਦੌੜ ਵਿਚ ਉਨ੍ਹਾਂ ਨੇ ਇਕ-ਦੂਜੇ ਦੇ ਇਲਾਕਿਆਂ 'ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਇਸ ਸਥਿਤੀ ਦਾ ਲਾਭ ਉਠਾਉਂਦਿਆਂ ੧੭੬੯ ਈ. ਵਿਚ ਪਟਿਆਲੇ ਦੇ ਮਹਾਰਾਜੇ ਨੇ ਕਰੋੜਸਿੰਘੀਆ ਮਿਸਲ ਦੇ ਕੁਝ ਪਿੰਡਾਂ, ਜਿਨ੍ਹਾਂ ਵਿਚ ਲਾਲਰੂ, ਭੂਨੀ ਅਤੇ ਮੁੱਲਾਂਪੁਰ ਸ਼ਾਮਲ ਸਨ 'ਤੇ ਕਬਜ਼ਾ ਕਰ ਲਿਆ। ਸਰਦਾਰ ਬਘੇਲ ਸਿੰਘ ਨੇ ਸਰਦਾਰ ਦੁਲਚਾ ਸਿੰਘ, ਸਰਦਾਰ ਸੁਖੂ ਸਿੰਘ, ਸਰਦਾਰ ਭਾਗ ਸਿੰਘ ਅਤੇ ਸਰਦਾਰ ਭੰਗਾ ਸਿੰਘ ਇਤਿਆਦਿ ਦੀ ਸਹਾਇਤਾ ਨਾਲ ਪਟਿਆਲੇ 'ਤੇ ਹਮਲਾ ਬੋਲ ਦਿੱਤਾ। ਦੋਹਾਂ ਦਲਾਂ ਦੀ ਪਿੰਡ ਘੁੜਾਮ ਦੇ ਨੇੜੇ ਜੰਗ ਹੋਈ ਪਰ ਸਰਦਾਰ ਚੈਨ ਸਿੰਘ ਦੇ ਵਿਚ ਪੈ ਜਾਣ ਕਾਰਨ ਦੋਹਾਂ ਧਿਰਾਂ ਵਿਚ ਅਮਨ ਕਾਇਮ ਹੋ ਗਿਆ।

## ਬ੍ਰਾਹਮਣ ਦੀ ਬੇਟੀ ਛੁਡਵਾਈ

੧੭੭੩ ਈ. ਵਿਚ ਸਰਦਾਰ ਬਘੇਲ ਸਿੰਘ ਨੇ ਜਮਨਾ ਪਾਰ ਦੇ ਇਲਾਕੇ ਜਲਾਲਾਬਾਦ ਲੋਹਾਰੀ 'ਤੇ ਹਮਲਾ ਕੀਤਾ। ਇੱਥੋਂ ਦਾ ਹਾਕਮ ਮੀਰ ਹਸਨ ਖਾਂ ਬੜਾ ਜ਼ਾਲਮ ਅਤੇ ਅੱਯਾਸ਼ ਤਬੀਅਤ ਦਾ ਵਿਅਕਤੀ ਸੀ। ਉਸ ਨੇ ਆਪਣੇ ਘਰ ਵਿਚ ਬ੍ਰਾਹਮਣ ਪਰਵਾਰ ਦੀ ਇਕ ਕੁੜੀ ਨੂੰ ਜ਼ਬਰਦਸਤੀ ਰੱਖਿਆ ਹੋਇਆ ਸੀ। ੧੧ ਦਸੰਬਰ ੧੭੭੩ ਈ. ਨੂੰ ਹੋਈ ਲੜਾਈ ਵਿਚ ਮੀਰ ਹਸਨ ਮਾਰਿਆ ਗਿਆ ਅਤੇ

ਸਰਦਾਰ ਬਘੇਲ ਸਿੰਘ ਨੇ ਉਸ ਕੁੜੀ ਨੂੰ ਛੁਡਵਾ ਕੇ ਅਤੇ 'ਖਾਲਸੇ ਦੀ ਪੁੱਤਰੀ' ਦਾ ਮਾਣ ਦੇ ਕੇ ਉਸ ਦੇ ਮਾਪਿਆਂ ਦੇ ਘਰ ਭੇਜ ਦਿੱਤਾ। ਅਠਾਰ੍ਹਵੀਂ ਸਦੀ ਦੀ ਸਿੱਖ ਲਹਿਰ ਨੂੰ ਦਰਸਾਉਂਦਿਆਂ ਹੋਇਆਂ 'ਪ੍ਰਾਚੀਨ ਪੰਥ ਪ੍ਰਕਾਸ਼' ਦਾ ਕਰਤਾ ਭਾਈ ਰਤਨ ਸਿੰਘ (ਭੰਗੂ) ਲਿਖਦਾ ਹੈ ਕਿ ਸਿੱਖ-ਅਫ਼ਗਾਨ ਅਤੇ ਸਿੱਖ-ਮੁਗ਼ਲ ਸੰਘਰਸ਼ ਵਿਚ ਖ਼ਾਲਸੇ ਨੇ ਸਦਾ ਜ਼ੁਲਮ ਦੀ ਵਿਰੋਧਤਾ ਕੀਤੀ ਅਤੇ ਗ਼ਰੀਬ ਤੇ ਮਜ਼ਲੂਮ ਦਾ ਪੱਖ ਲਿਆ। ਜਲਾਲਾਬਾਦ ਦੇ ਜ਼ਾਲਮ ਸੱਯਦ ਕੋਲੋਂ ਬ੍ਰਾਹਮਣ ਦੀ ਪੁੱਤਰੀ ਨੂੰ ਛੁਡਵਾਉਣ ਦੇ ਪ੍ਰਸੰਗ ਨੂੰ ਉਸ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਬੜੇ ਵਿਸਥਾਰ ਨਾਲ ਦਰਜ ਕੀਤਾ ਹੈ। ਇਸ ਸੰਬੰਧ ਵਿਚ ਉਹ ਲਿਖਦਾ ਹੈ:

*ਸੁਨੋ ਸਾਖੀ ਔਰ ਸਿੰਘਨ ਕੀ,*
*ਜਿਨ ਕੀਨੋ ਬਿਪ ਉਪਕਾਰੁ।*
*ਦਿੱਲੀ ਢਿਗ ਜ਼ੁਲਮੀ ਹੁਤੀ,*
*ਜਾਇ ਸਯੱਦ ਦੀਨੋ ਮਾਰ।...*
*ਮਾਰਯੋ ਸਯੱਦ ਜਬ ਖ਼ਾਲਸੇ*
*ਤੌ ਭਇਓ ਤੁਰਕਨ ਤਰਥੱਲ*
*ਪੂਰਬ ਦੱਖਨ ਲਗ ਮਰੇ*
*ਗਈ ਗੱਲ ਯਹ ਚੱਲ॥*

ਉਸ ਸੱਯਦ ਨੂੰ ਪਾਰ ਬੁਲਾ ਦੇਣ ਮਗਰੋਂ ਸਿੰਘਾਂ ਨੇ ਉਸ ਕਲਾਲ ਨੂੰ ਵੀ ਸਜ਼ਾ ਦਿੱਤੀ ਜੋ ਪੈਸੇ ਦੇ ਲਾਲਚ ਵਿਚ ਪਰਾਈਆਂ ਧੀਆਂ ਦਾ ਥਹੁ-ਪਤਾ ਅਧਿਕਾਰੀਆਂ ਨੂੰ ਦਿਆ ਕਰਦਾ ਸੀ:

*ਸੋ ਭੀ ਸਿੰਘਨ ਫੜ ਤੁਰਤ ਮੰਗਾਯਾ,*
*ਪਾਇ ਰੱਸਾ ਉਸ ਫਾਹੈ ਟੰਗਾਯਾ।*
*ਜੈ ਜੈ ਕਾਰ ਤਹਿ ਪੰਥੇ ਭਏ,*
*ਬਹੁ ਤੁਰਕਨ ਘਰ ਸਯਾਪੇ ਪਏ॥*

ਇਸ ਮਗਰੋਂ ਸਰਦਾਰ ਬਘੇਲ ਸਿੰਘ ਦੀ ਕਮਾਨ ਥੱਲੇ ਖਾਲਸਾ ਫੌਜਾਂ ਅਲੀਗੜ੍ਹ, ਖੁਰਜਾ, ਚੰਦੌਸੀ, ਹਾਥਰਸ ਅਤੇ ਇਟਾਵਾ ਨੂੰ ਲਤਾੜਦੀਆਂ ਹੋਈਆਂ ਫ਼ਰਖਾਬਾਦ ਪਹੁੰਚੀਆਂ। ਇੱਥੋਂ ਦੇ ਨਵਾਬ ਈਸਾ ਖਾਂ ਨਾਲ ਤਿੰਨ ਦਿਨ ਤਕ ਜੰਮ ਕੇ ਲੜਾਈ ਹੋਈ, ਪਰ ਫਿਰ ਉਹ ਮੈਦਾਨ ਛੱਡ ਕੇ ਭੱਜ ਗਿਆ। ਫ਼ਰਖਾਬਾਦ 'ਤੇ ਕਬਜ਼ਾ ਹੋ ਜਾਣ ਮਗਰੋਂ ਖਾਲਸਾ ਫੌਜਾਂ ਮੁਰਾਦਾਬਾਦ, ਅਨੂਪ ਸ਼ਹਿਰ, ਬੁਲੰਦ ਸ਼ਹਿਰ, ਬਿਜਨੌਰ ਆਦਿ ਸਥਾਨਾਂ ਦੇ ਹਾਕਮਾਂ ਨੂੰ ਸੋਧਦੀਆਂ ਤੇ ਉਨ੍ਹਾਂ ਕੋਲੋਂ ਨਜ਼ਰਾਨੇ ਵਸੂਲ ਕਰਦੀਆਂ ਪੰਜਾਬ ਪਰਤ ਆਈਆਂ। ਇਨ੍ਹਾਂ ਲੜਾਈਆਂ ਵਿਚ ਅਨੇਕ ਸਿੱਖ ਸੈਨਿਕ ਵੀ ਸ਼ਹੀਦ ਹੋਏ ਸਨ।

ਗੰਗਾ-ਜਮਨਾ ਦੁਆਬ ਤੋਂ ਵਾਪਸ ਮੁੜ ਕੇ ਸਰਦਾਰ ਬਘੇਲ ਸਿੰਘ ਨੇ ਦੁਆਬਾ

ਬਿਸਤ ਜਲੰਧਰ ਦੇ ਪਿੰਡ ਵਲਵਨ ਦੇ ਰਈਸ ਮੁਹੰਮਦ ਖਾਂ ਨੂੰ, ਜੋ ਸਰਦਾਰ ਕਰੋੜਾ ਸਿੰਘ ਦੇ ਸਮੇਂ ਤੋਂ ਹੀ ਇਸ ਮਿਸਲ ਦੇ ਮਾਤਹਿਤ ਸੀ ਅਤੇ ਜਿਸ ਨੇ ਕੁਝ ਸਮੇਂ ਤੋਂ ਖਰਾਜ ਦੇਣਾ ਬੰਦ ਕਰ ਦਿੱਤਾ ਸੀ, ਜਾ ਘੇਰਿਆ। ਬਦਇੰਤਜ਼ਾਮੀ ਕਰ ਕੇ ਉਸ ਨੂੰ ਉਸ ਦੀ ਜਗੀਰ ਤੋਂ ਬੇਦਖਲ ਕਰ ਦਿੱਤਾ ਗਿਆ। ਸਰਦਾਰ ਬਘੇਲ ਸਿੰਘ ਨੇ ਉਸ ਦੇ ਇਲਾਕੇ ਨੂੰ ਆਪਣੇ ਨਾਲ ਮਿਲਾ ਗਿਆ। ਇਸੇ ਤਰ੍ਹਾਂ ਦੀਵਾਨ ਸਿੰਘ ਨੂਰਮਹਿਲ ਵਾਲੇ ਤੋਂ ਉਸ ਦਾ ਇਲਾਕਾ ਲੈ ਲਿਆ। ਸੁਰੱਖਿਆ ਇੰਤਜ਼ਾਮ ਮਜ਼ਬੂਤ ਕਰਨ ਲਈ ਪਿੰਡ ਵਲਵਨ ਵਿਖੇ ਇਕ ਕਿਲ੍ਹਾ ਉਸਾਰਿਆ ਗਿਆ ਜਿੱਥੇ ਸਿੱਖ ਸੈਨਿਕਾਂ ਨੂੰ ਤੈਨਾਤ ਕੀਤਾ ਗਿਆ।

**ਗੰਗਾ-ਜਮਨਾ ਦੇ ਰੁਹੇਲੇ**

੩੧ ਅਕਤੂਬਰ ਸੰਨ ੧੭੭੦ ਈ. ਨੂੰ ਨਜੀਬ-ਉ-ਦੌਲਾ ਦੀ ਮੌਤ ਹੋ ਗਈ। ਉਸ ਦੇ ਮਗਰੋਂ ਉਸ ਦਾ ਪੁੱਤਰ ਜ਼ਾਬਤਾ ਖਾਂ ਗੰਗਾ-ਜਮਨਾ ਦੁਆਬ ਦੇ ਇਲਾਕੇ ਦਾ ਹਾਕਮ ਬਣ ਗਿਆ। ਸਿੱਖਾਂ ਪ੍ਰਤੀ ਉਸ ਦੇ ਬਦਲਦੇ ਤੇਵਰ ਨੂੰ ਦੇਖ ਕੇ ਸਰਦਾਰ ਬਘੇਲ ਸਿੰਘ ਨੇ ਅਪ੍ਰੈਲ ੧੭੭੫ ਈ. ਵਿਚ ਆਪਣੇ ਸਾਥੀਆਂ ਸਰਦਾਰ ਰਾਇ ਸਿੰਘ ਭੰਗੀ ਅਤੇ ਸਰਦਾਰ ਤਾਰਾ ਸਿੰਘ ਗੈਬਾ ਨਾਲ ਉਸ ਦੇ ਇਲਾਕੇ 'ਤੇ ਹਮਲਾ ਬੋਲ ਦਿੱਤਾ। ਉਨ੍ਹਾਂ ਪਿੰਡ ਗੰਗੋ, ਨਨੂਤਾਹ ਅਤੇ ਦਿਉਬੰਦ ਤੋਂ ਬਾਅਦ ਗੋਸਗੜ੍ਹ ਨੂੰ ਜਾ ਘੇਰਿਆ ਜਿੱਥੇ ਜ਼ਾਬਤਾ ਖਾਂ ਛਿਪਿਆ ਬੈਠਿਆ ਸੀ। ਗੋਸਗੜ੍ਹ ਉਸ ਦਾ ਹੈੱਡ ਕੁਆਰਟਰ ਸੀ। ਇਸ ਤੋਂ ਪਹਿਲਾ ਵੀ ਖਾਲਸੇ ਨੇ ਉਸ ਦੇ ਪਿਉ ਨਜੀਬ-ਉ-ਦੌਲਾ ਕੋਲੋਂ ਈਨ ਮੰਨਵਾ ਕੇ ੧੧ ਲੱਖ ਰੁਪਿਆ ਨਜ਼ਰਾਨਾ ਵਸੂਲ ਕੀਤਾ ਸੀ। ਹੁਣ ਜ਼ਾਬਤਾ ਖਾਂ ਨੇ ਕਿਸੇ ਵੱਡੀ ਤਬਾਹੀ ਤੋਂ ਡਰਦਿਆਂ ਭਾਰੀ ਰਕਮ ਦੇ ਕੇ ਸਿੰਘਾਂ ਨਾਲ ਸਮਝੌਤਾ ਕਰ ਲਿਆ। ਡਾ. ਐਨ.ਕੇ. ਸਿਨ੍ਹਾ ਲਿਖਦੇ ਹਨ ਕਿ ਉਸ ਨੇ ੫੦,੦੦੦ ਰੁਪੈ ਨਜ਼ਰਾਨਾ ਭੇਟ ਕਰ ਕੇ ਸਿੱਖਾਂ ਦੀ ਈਨ ਮੰਨ ਲਈ। ਇਸ ਦੇ ਨਾਲ ਹੀ ਉਸ ਨੇ ਸਰਦਾਰ ਬਘੇਲ ਸਿੰਘ ਨੂੰ ਸਾਂਝੀਆਂ ਫੌਜਾਂ ਨਾਲ ਦਿੱਲੀ ਸਾਸ਼ਨ ਅਧੀਨ ਇਲਾਕਿਆਂ 'ਤੇ ਹਮਲਾ ਕਰਨ ਦੀ ਵੀ ਪੇਸ਼ਕਸ਼ ਕੀਤੀ। ਜ਼ਾਬਤਾ ਖਾਂ ਨਾਲ ਹੋਏ ਇਸ ਸਮਝੌਤੇ ਮਗਰੋਂ ਸਿੱਖਾਂ ਅਤੇ ਰੁਹੇਲਿਆਂ ਦੀ ਫੌਜ ਦਿੱਲੀ ਵੱਲ ਚਲ ਪਈ। ੧੭੭੬ ਈ. ਵਿਚ ਮੁਜ਼ੱਫਰ ਨਗਰ ਦੇ ਸਥਾਨ 'ਤੇ ਉਨ੍ਹਾਂ ਦਾ ਮੁਕਾਬਲਾ ਸ਼ਾਹੀ ਫੌਜਾਂ ਨਾਲ ਹੋਇਆ ਜਿਸ ਵਿਚ ਸ਼ਾਹੀ ਸੈਨਾ ਬੁਰੀ ਤਰ੍ਹਾਂ ਹਾਰ ਕੇ ਦਿੱਲੀ ਵੱਲ ਭੱਜ ਗਈ।

**ਸ਼ਾਹੀ ਫੌਜਾਂ ਦਾ ਪਟਿਆਲੇ 'ਤੇ ਹਮਲਾ**

੧੭੭੯ ਈ. ਦੀ ਪੱਤਝੜ ਵਿਚ ਜਦੋਂ ਮੁਗ਼ਲਾਂ ਦੀ ਇਕ ਤਕੜੀ ਫੌਜ ਨੇ ਸ਼ਹਿਜ਼ਾਦਾ ਫਰਖੰਦਾ ਬਖ਼ਤ ਅਤੇ ਵਜ਼ੀਰ ਅਬਦੁਲ ਅਹਦ ਖਾਂ ਦੀ ਕਮਾਨ ਥੱਲੇ ਪਟਿਆਲੇ 'ਤੇ ਹਮਲਾ ਬੋਲਿਆ ਤਾਂ ਸਰਦਾਰ ਬਘੇਲ ਸਿੰਘ ਆਪਣੇ ਸਾਥੀਆਂ ਸਰਦਾਰ ਰਾਇ ਸਿੰਘ ਬੂਰੀਆ, ਸਰਦਾਰ ਭੰਗਾ ਸਿੰਘ ਥਾਨੇਸਰ ਅਤੇ ਸਰਦਾਰ ਭਾਗ ਸਿੰਘ ਜੀਂਦ ਨਾਲ ਉਨ੍ਹਾਂ ਨੂੰ ਕਰਨਾਲ ਦੇ ਸਥਾਨ 'ਤੇ ਮਿਲਿਆ ਅਤੇ ਪਟਿਆਲੇ ਵਿਰੁੱਧ ਉਨ੍ਹਾਂ ਦੀ

ਮਦਦ ਕਰਨ ਲਈ ਰਾਜ਼ੀ ਹੋ ਗਿਆ। ਉਸ ਦੇ ਮਨ ਵਿਚ ਸਰਦਾਰ ਅਮਰ ਸਿੰਘ ਪ੍ਰਤੀ ਰੋਸ ਸੀ ਕਿ ਉਸ ਨੇ ਬਦੇਸ਼ੀ ਹਮਲਾਵਰ ਦੀਆਂ ਸ਼ਰਤਾਂ ਮੰਨ ਕੇ ਉਸ ਕੋਲੋਂ ਮਹਾਰਾਜਗੀ ਦਾ ਖ਼ਿਤਾਬ ਕਿਉਂ ਲਿਆ ਸੀ ਅਤੇ ਦੂਸਰੇ ਇਹ ਕਿ ੧੭੬੯ ਈ. ਵਿਚ ਉਸ ਨੇ ਕਰੋੜਸਿੰਘੀਆ ਮਿਸਲ ਦੇ ਕਈ ਪਿੰਡਾਂ 'ਤੇ ਅਕਾਰਨ ਹਮਲਾ ਬੋਲ ਦਿੱਤਾ ਸੀ। ਮੁਗ਼ਲਾਂ ਅਤੇ ਸਿੱਖ ਸਰਦਾਰਾਂ ਦੀਆਂ ਫੌਜਾਂ ਨੇ ਅੱਗੇ ਵਧ ਕੇ ਪਟਿਆਲੇ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ। ਪਟਿਆਲੇ 'ਤੇ ਜ਼ਬਰਦਸਤ ਹਮਲਾ ਹੋਇਆ ਵੇਖ ਕੇ ਸਰਦਾਰ ਅਮਰ ਸਿੰਘ ਕਿਸੇ ਤਰ੍ਹਾਂ ਪਿੰਡ ਲਾਹਲ ਦੇ ਸਥਾਨ 'ਤੇ ਸਰਦਾਰ ਬਘੇਲ ਸਿੰਘ ਨੂੰ ਮਿਲਿਆ। ਨਾ ਸਿਰਫ਼ ਉਸ ਨੇ ਆਪਣੇ ਕੀਤੇ 'ਤੇ ਅਫਸੋਸ ਹੀ ਪ੍ਰਗਟ ਕੀਤਾ ਸਗੋਂ ਆਪਣੇ ਪੁੱਤਰ ਸਾਹਿਬ ਸਿੰਘ ਨੂੰ ਉਨ੍ਹਾਂ ਹੱਥੋਂ ਅੰਮ੍ਰਿਤ ਛਕਵਾ ਕੇ ਖਾਲਸੇ ਪ੍ਰਤੀ ਵਫ਼ਾਦਾਰ ਰਹਿਣ ਦਾ ਬਚਨ ਵੀ ਦਿੱਤਾ। ਅਮਰ ਸਿੰਘ ਦੀ ਅਧੀਨਗੀ ਅਤੇ ਉਸ ਦੁਆਰਾ ਪੰਥ ਪ੍ਰਤੀ ਵਫ਼ਾਦਾਰ ਰਹਿਣ ਦੇ ਭਰੋਸੇ ਮਗਰੋਂ ਸਰਦਾਰ ਬਘੇਲ ਸਿੰਘ ਨੇ ਪਟਿਆਲੇ ਨੂੰ ਨੁਕਸਾਨ ਨਾ ਪਹੁੰਚਾਉਣ ਦਾ ਫੈਸਲਾ ਕਰ ਲਿਆ। ਜਦੋਂ ਇਸ ਨਵੀਂ ਸਥਿਤੀ ਦਾ ਪਤਾ ਮੁਗ਼ਲ ਜਰਨੈਲ ਅਬਦੁਲ ਅਹਦ ਖਾਂ ਨੂੰ ਚੱਲਿਆ ਤਾਂ ਉਹ ਡਰ ਗਿਆ। ਉਸ ਨੂੰ ਇਹ ਵੀ ਪਤਾ ਚੱਲ ਚੁੱਕਾ ਸੀ ਕਿ ਮਹਾਰਾਜਾ ਅਮਰ ਸਿੰਘ ਦੀ ਬੇਨਤੀ 'ਤੇ ਸਤਲੁਜ ਪਾਰ ਤੋਂ ਮਾਝੇ ਦੇ ਇਲਾਕੇ ਵਿੱਚੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਥੱਲੇ ਇਕ ਤਕੜੀ ਫੌਜ ਉਨ੍ਹਾਂ ਵਿਰੁੱਧ ਲੜਨ ਲਈ ਆ ਰਹੀ ਹੈ। ਉਹ ਪਟਿਆਲੇ ਦਾ ਘੇਰਾ ਚੁੱਕ ਕੇ ਦਿੱਲੀ ਵੱਲ ਭੱਜ ਜਾਣਾ ਚਾਹੁੰਦਾ ਸੀ। ਪਰ ਉਸ ਨੂੰ ਇਹ ਵੀ ਖ਼ਤਰਾ ਸੀ ਕਿ ਕਿਤੇ ਆ ਰਹੇ ਸਿੱਖ ਸਰਦਾਰ ਉਸ ਦੀ ਸੈਨਾ 'ਤੇ ਹਮਲਾ ਬੋਲ ਕੇ ਉਨ੍ਹਾਂ ਨੂੰ ਰਾਹ ਵਿਚ ਹੀ ਨਾ ਖ਼ਤਮ ਕਰ ਦੇਣ। ਉਸ ਨੇ ਸਰਦਾਰ ਬਘੇਲ ਸਿੰਘ ਨੂੰ ਵਿੱਚ ਪਾ ਕੇ ਗੱਲ ਮੁਕਾਉਣੀ ਚਾਹੀ। ਕਸੂਤੇ ਫਸੇ ਅਹਦ ਖਾਂ ਕੋਲੋਂ ਲਾਭ ਉਠਾਉਣ ਦਾ ਇਹ ਚੰਗਾ ਮੌਕਾ ਸੀ। ਉਸ ਨੇ ਮੁਗ਼ਲ ਜਰਨੈਲ ਨੂੰ ਸਾਫ਼ ਕਹਿ ਦਿੱਤਾ ਕਿ ਜਿਤਨੀ ਦੇਰ ਤਕ ਮਾਝੇ ਵੱਲੋਂ ਆ ਰਹੇ ਸਰਦਾਰਾਂ ਨੂੰ ਭਾਰੀ ਨਜ਼ਰਾਨਾ ਨਾ ਦਿੱਤਾ ਗਿਆ ਉਹ ਵਾਪਸ ਨਹੀਂ ਜਾਣਗੇ। ਅਬਦੁਲ ਅਹਦ ਖਾਂ ਨੇ ਸਰਦਾਰ ਬਘੇਲ ਸਿੰਘ ਨੂੰ ਇਸ ਸ਼ਰਤ 'ਤੇ ੭ ਲੱਖ ਰੁਪਿਆ ਦੇਣਾ ਮਨਜ਼ੂਰ ਕਰ ਲਿਆ ਕਿ ਦਿੱਲੀ ਵਾਪਸ ਪਰਤਣ ਸਮੇਂ ਉਨ੍ਹਾਂ ਦੀ ਸੈਨਾ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ ਜਾਵੇਗਾ। ਇਸ ਤਰ੍ਹਾਂ ਦਿੱਲੀ ਦਰਬਾਰ ਵੱਲੋਂ ਪੰਜਾਬ ਦੀਆਂ ਰਿਆਸਤਾਂ ਨੂੰ ਆਪਣੇ ਕਬਜ਼ੇ ਵਿਚ ਕਰਨ ਦੀ ਇਹ ਯੋਜਨਾ ਬੁਰੀ ਤਰ੍ਹਾਂ ਫੇਲ੍ਹ ਹੋ ਗਈ।

ਕਈ ਇਤਿਹਾਸਕਾਰਾਂ ਨੇ ਸਰਦਾਰ ਬਘੇਲ ਸਿੰਘ ਦੁਆਰਾ ਸ਼ਾਹੀ ਫੌਜਾਂ ਦਾ ਸਾਥ ਦੇਣ ਅਤੇ ਉਨ੍ਹਾਂ ਨੂੰ ਪਟਿਆਲੇ 'ਤੇ ਹਮਲਾ ਕਰਨ ਲਈ ਉਕਸਾਉਣ ਵਾਲੇ ਕਿਰਦਾਰ ਨੂੰ ਦੇਸ਼ ਅਤੇ ਪੰਥ ਵਿਰੋਧੀ ਕਾਰਵਾਈ ਕਹਿ ਕੇ ਨਿੰਦਿਆ ਹੈ। ਪਰ ਡਾ. ਗੰਡਾ ਸਿੰਘ ਅਨੁਸਾਰ ਇਹ ਤਾਂ ਸ਼ਤਰੰਜ ਦੀ ਖੇਡ ਸੀ ਜਿਸ ਵਿਚ ਇਕ ਪਾਸੇ ਮੈਦਾਨੇ-ਜੰਗ ਦਾ

ਇਕ ਉੱਘਾ ਸੂਰਮਾ-ਝਬਾਲੀਆ ਸਰਦਾਰ ਬਘੇਲ ਸਿੰਘ ਸੀ ਅਤੇ ਦੂਸਰੇ ਪਾਸੇ ਪਰਲੇ ਦਰਜੇ ਦਾ ਕਾਇਰ ਅਤੇ ਸਵਾਰਥੀ ਅਬਦੁਲ ਅਹਦ ਖਾਂ ਸੀ ਜੋ ਸਿੱਖਾਂ ਵਿਚ ਪਾੜ ਪਾ ਕੇ ਸਤਲੁਜੋਂ ਉਰਾਰ ਤਕ ਸ਼ਾਹ ਆਲਮ ਦੇ ਰਾਜ ਨੂੰ ਮੁੜ ਕਾਇਮ ਕਰ ਦੇਣ ਦੇ ਸੁਪਨੇ ਲੈ ਰਿਹਾ ਸੀ। ਸਰ ਜਾਦੂ ਨਾਥ ਸਰਕਾਰ ਵੀ ਇਸ ਗੱਲ ਨੂੰ ਮੰਨਦਾ ਹੈ ਕਿ 'ਮੂਰਖ ਅਬਦੁਲ ਅਹਦ ਖਾਂ, (ਸਰਦਾਰ) ਬਘੇਲ ਸਿੰਘ ਦੇ ਜਾਲ ਵਿਚ ਫਸ ਗਿਆ' and the old fool swallowed the bait. ਇਸ ਗੱਲ ਨੂੰ ਸਪੱਸ਼ਟ ਕਰਦਿਆਂ ਹੋਇਆਂ ਡਾ. ਗੰਡਾ ਸਿੰਘ ਲਿਖਦਾ ਹੈ ਕਿ (ਦਿੱਲੀ ਦਾ ਵਜ਼ੀਰ) ਅਬਦੁਲ ਅਹਦ ਖਾਂ ਸਰਦਾਰ ਬਘੇਲ ਸਿੰਘ ਦੇ ਦਾਉ ਵਿਚ ਆ ਗਿਆ ਅਤੇ ਉਸ ਨੇ ਮੱਛੀਆਂ ਫੜਨ ਵਾਲੀ ਸੁੱਟੀ ਹੋਈ ਕੁੰਡੀ ਨਾਲ ਲੱਗੀ ਮਾਸ ਦੀ ਬੋਟੀ ਨੂੰ ਜਾ ਮੂੰਹ ਪਾਇਆ ਅਤੇ ਉਹ ਕੁੰਡੀ ਅਬਦੁਲ ਅਹਦ ਖਾਂ ਦੇ ਸੰਘ ਵਿਚ ਫਸ ਗਈ। ਗਿਆਨੀ ਗਿਆਨ ਸਿੰਘ ਨੇ ਸਰਦਾਰ ਬਘੇਲ ਸਿੰਘ ਦੇ ਰਾਜਸੀ ਪੈਂਤੜਿਆਂ ਨੂੰ ਬਿਆਨ ਕਰਦਿਆਂ ਲਿਖਿਆ ਹੈ ਕਿ 'ਇਸੇ ਤਰ੍ਹਾਂ ਜਦ ਕਦੀ ਵੀ ਦਿੱਲੀ ਵੱਲੋਂ ਕੋਈ ਹਮਲਾ ਹੋਣ ਲੱਗਦਾ ਤਦ ਸਰਦਾਰ ਬਘੇਲ ਸਿੰਘ ਉਨ੍ਹਾਂ ਨਾਲ ਮਿਲ ਜਾਂਦਾ ਰਿਹਾ, ਕਿੰਤੂ ਜਿਉਂ ਹੀ (ਉਨ੍ਹਾਂ ਦੀ) ਸੈਨਾ ਪੰਜਾਬ ਪੁੱਜਦੀ ਤੇ ਚਾਰੇ ਪਾਸਿਓਂ ਸਿੱਖਾਂ ਵਿਚ ਘਿਰ ਜਾਂਦੀ, ਤਦੋਂ ਹੀ ਸਰਦਾਰ ਬਘੇਲ ਸਿੰਘ ਖਾਲਸੇ ਨੂੰ ਹਰਜਾਨਾ ਦੁਆ ਕੇ ਫੌਜ ਨੂੰ ਵਾਪਸ ਕਰ ਦਿੰਦਾ।

ਜਿਸ ਤਰ੍ਹਾਂ ਕਿ ਸਰਦਾਰ ਬਘੇਲ ਸਿੰਘ ਨੇ ਇਕਰਾਰ ਕੀਤਾ ਸੀ ਉਸੇ ਅਨੁਸਾਰ ਸ਼ਾਹੀ ਸੈਨਾ ਨੂੰ ਵਾਪਸ ਦਿੱਲੀ ਪਰਤਦੇ ਸਮੇਂ ਕਿਸੇ ਤਰ੍ਹਾਂ ਵੀ ਪ੍ਰੇਸ਼ਾਨ ਨਾ ਕੀਤਾ ਗਿਆ। ਅਬਦੁਲ ਅਹਦ ਖਾਂ ਕੋਲੋਂ ਮਿਲੇ ਪੈਸੇ ਨੂੰ ਸਰਦਾਰਾਂ ਵਿਚ ਵੰਡ ਦਿੱਤਾ ਗਿਆ। ਡਾ. ਗੰਡਾ ਸਿੰਘ ਅਨੁਸਾਰ ਸ਼ਾਹੀ ਸੈਨਾ ੫ ਨਵੰਬਰ ੧੭੭੯ ਈ. ਨੂੰ ਦਿੱਲੀ ਪਹੁੰਚ ਗਈ। ਉਨ੍ਹਾਂ ਦੇ ਸਹੀ-ਸਲਾਮਤ ਵਾਪਸ ਪਹੁੰਚ ਜਾਣ 'ਤੇ ਸ਼ਾਹ ਆਲਮ, ਮੁਗ਼ਲ ਦਰਬਾਰੀਆਂ ਅਤੇ ਸ਼ਾਹੀ ਪਰਵਾਰ ਦੇ ਲੋਕਾਂ ਨੇ ਸੁਖ ਦਾ ਸਾਹ ਲਿਆ। ਪਰ ਉਨ੍ਹਾਂ ਦਾ ਇਸ ਤਰ੍ਹਾਂ ਪੰਜਾਬ ਤੋਂ ਖਾਲੀ ਹੱਥ ਪਰਤ ਜਾਣਾ ਬੜਾ ਨਿਰਾਦਰੀ ਅਤੇ ਨਮੋਸ਼ੀ ਭਰਿਆ ਸੀ। ਇਸ ਘਟਨਾ ਨੇ ਮਿਸਲਦਾਰਾਂ ਦੇ ਹੌਸਲੇ ਹੋਰ ਬੁਲੰਦ ਕਰ ਦਿੱਤੇ।

ਜਦੋਂ ਅਪ੍ਰੈਲ ੧੭੮੧ ਈ. ਵਿਚ ਮੁਗ਼ਲ ਪ੍ਰਧਾਨ ਮੰਤਰੀ ਦੇ ਇਕ ਕਰੀਬੀ ਰਿਸ਼ਤੇਦਾਰ ਮਿਰਜ਼ਾ ਸ਼ਾਫੀ ਨੇ ਲਾਡਵਾ ਤੋਂ ੧੦ ਕਿਲੋਮੀਟਰ ਦੱਖਣ ਵਿਚ ਇੰਦਰੀ ਦੀ ਸਿੱਖ ਫੌਜੀ ਚੌਕੀ 'ਤੇ ਕਬਜ਼ਾ ਕਰ ਲਿਆ ਤਾਂ ਸਰਦਾਰ ਬਘੇਲ ਸਿੰਘ ਨੇ ਨਾ ਸਿਰਫ ਇਸ ਗੱਲ ਦਾ ਵਿਰੋਧ ਹੀ ਪ੍ਰਗਟ ਕੀਤਾ ਸਗੋਂ ਬਦਲੇ ਦੀ ਕਾਰਵਾਈ ਕਰ ਕੇ ਸ਼ਾਹਬਾਦ ਦੇ ਖਲੀਲ ਬੇਗ ਖਾਂ ਨੂੰ ਹਥਿਆਰ ਸੁੱਟਣ 'ਤੇ ਮਜਬੂਰ ਕਰ ਦਿੱਤਾ। ਉਸ ਕੋਲ ੩੦੦ ਘੋੜੇ, ੮੦੦ ਪੈਦਲ ਸਵਾਰ ਅਤੇ ੨ ਤੋਪਾਂ ਵੀ ਸਨ। ਖਲੀਲ ਬੇਗ ਉੱਪਰ ਹੋਏ ਹਮਲੇ ਕਾਰਨ ਦਿੱਲੀ ਦੀ ਮੁਗ਼ਲ ਹਕੂਮਤ ਲਈ ਵੀ ਨਵੇਂ ਖਤਰੇ ਪੈਦਾ ਹੋ ਗਏ। ਪੂਰਬੀ ਪੰਜਾਬ ਅਤੇ ਗੰਗਾ-ਜਮਨਾ ਦੁਆਬ ਉੱਪਰ ਆਪਣੀ ਪ੍ਰਭੁਤਾ ਸਥਾਪਤ ਕਰ ਲੈਣ ਮਗਰੋਂ ਹੁਣ

ਸਰਦਾਰ ਬਘੇਲ ਸਿੰਘ ਦੀ ਨਜ਼ਰ ਦਿੱਲੀ ਵੱਲ ਸੀ।

**ਦਿੱਲੀ ਉੱਪਰ ਹਮਲੇ**

੧੭੬੫ ਈ. ਤੋਂ ਲੈ ਕੇ ੧੭੮੭ ਈ. ਵਿਚਕਾਰ ਸਿੱਖਾਂ ਨੇ ਦਿੱਲੀ 'ਤੇ ੧੫ ਵਾਰ ਹਮਲੇ ਕੀਤੇ। ਇਨ੍ਹਾਂ ਵਿੱਚੋਂ ਬਹੁਤੇ ਹਮਲੇ ਕਰੋੜਸਿੰਘੀਆ ਮਿਸਲ ਦੇ ਸਰਦਾਰ ਬਘੇਲ ਸਿੰਘ ਨੇ ਕੀਤੇ ਸਨ। ਮੁਗ਼ਲ ਹਕੂਮਤ ਦਿਨ-ਬ-ਦਿਨ ਕਮਜ਼ੋਰ ਹੁੰਦੀ ਚਲੀ ਜਾ ਰਹੀ ਸੀ। ਦਿੱਲੀ ਉੱਤੇ ਸ਼ਾਹ ਆਲਮ ਦੂਜੇ ਦਾ ਰਾਜ ਸੀ। ਉਹ ਬੜਾ ਕਮਜ਼ੋਰ ਅਤੇ ਅੱਯਾਸ਼ ਕਿਸਮ ਦਾ ਬਾਦਸ਼ਾਹ ਸੀ। ਉਸ ਦੇ ਦਰਬਾਰੀ ਵੀ ਕਾਇਰ, ਮੌਕਾਪ੍ਰਸਤ ਅਤੇ ਨਾਲਾਇਕ ਸਨ। ਸਰਦਾਰ ਬਘੇਲ ਸਿੰਘ ਇਹੋ ਜਿਹੇ ਹਾਲਾਤ ਦਾ ਫਾਇਦਾ ਉਠਾਉਣਾ ਚਾਹੁੰਦਾ ਸੀ। ਉਸ ਨੇ ਦਿੱਲੀ 'ਤੇ ਪਹਿਲਾ ਹਮਲਾ ੧੮ ਜਨਵਰੀ ੧੭੭੪ ਈ. ਵਿਚ ਕੀਤਾ। ਬੇਸ਼ੱਕ ਉਸ ਦੀਆਂ ਫੌਜਾਂ ਜਮਨਾ ਦੇ ਪਰਲੇ ਪਾਰ ਸ਼ਹਾਦਰਾ ਤਕ ਪਹੁੰਚ ਗਈਆਂ ਸਨ ਪਰ ਅਜੇ ਸੈਨਿਕ ਦ੍ਰਿਸ਼ਟੀ ਤੋਂ ਹਾਲਾਤ ਨੂੰ ਅਨਕੂਲ ਨਾ ਸਮਝ ਕੇ ਉਹ ਦਿੱਲੀ ਸ਼ਹਿਰ ਵਿਚ ਦਾਖਲ ਨਾ ਹੋਇਆ। ਆਪਣੀ ਫੌਜ ਲਈ ਰਸਦ-ਪਾਣੀ ਅਤੇ ਮਾਇਕ ਲੋੜਾਂ ਨੂੰ ਪੂਰਿਆਂ ਕਰਨ ਲਈ ਉਨ੍ਹਾਂ ਨੇ ਸ਼ਾਹਦਰਾ ਨੂੰ ਲੁੱਟਿਆ ਤੇ ਅਮੀਰ ਵਿਉਪਾਰੀਆਂ ਕੋਲੋਂ ਨਜ਼ਰਾਨੇ ਲੈ ਕੇ ਵਾਪਸ ਪੰਜਾਬ ਪਰਤ ਗਏ। ਵਾਪਸੀ ਵਿਚ ਉਨ੍ਹਾਂ ਨੇ ਦਿਉਬੰਦ 'ਤੇ ਹਮਲਾ ਕੀਤਾ ਅਤੇ ਫਿਰ ਗੌਸਗੜ੍ਹ ਦੇ ਨਵਾਬ ਕੋਲੋਂ ੫੦,੦੦੦ ਰੁਪਏ ਸਾਲਾਨਾ ਵਸੂਲ ਕੀਤੇ।

ਸਰਦਾਰ ਬਘੇਲ ਸਿੰਘ ਨੇ ਦਿੱਲੀ ਉੱਪਰ ਦੂਸਰਾ ਹਮਲਾ ੧੫ ਜੁਲਾਈ ੧੭੭੫ ਈ. ਨੂੰ ਕੀਤਾ। ਉਨ੍ਹਾਂ ੨੨ ਅਪ੍ਰੈਲ ਨੂੰ ਬੇਗੀ ਦੇ ਸਥਾਨ ਤੋਂ ਜਮਨਾ ਪਾਰ ਕੀਤੀ ਸੀ। ਇਸ ਵਾਰ ਸਰਦਾਰ ਬਘੇਲ ਸਿੰਘ ਨਾਲ ਸਰਦਾਰ ਤਾਰਾ ਸਿੰਘ ਗ਼ੈਬਾ ਅਤੇ ਸਰਦਾਰ ਰਾਇ ਸਿੰਘ ਭੰਗੀ ਵੀ ਸਨ। ਇਸ ਵਾਰ ਉਨ੍ਹਾਂ ਦੀਆਂ ਫੌਜਾਂ ਸ਼ਹਿਰ ਦੀ ਘਣੀ ਆਬਾਦੀ ਵਾਲੇ ਇਲਾਕੇ ਪਹਾੜ ਗੰਜ ਅਤੇ ਜੈ ਸਿੰਘ ਪੁਰਾ (ਮੌਜੂਦਾ ਬੰਗਲਾ ਸਾਹਿਬ ਵਾਲੀ ਥਾਂ) ਤਕ ਪਹੁੰਚ ਗਈਆਂ। ਇਥੇ ਖਾਲਸਾ ਫੌਜਾਂ ਦੀ ਮੁਗ਼ਲ ਸੈਨਾ ਨਾਲ ਇਕ ਝੜਪ ਹੋਈ ਜਿਸ ਵਿਚ ਸ਼ਾਹੀ ਟੁਕੜੀ ਹਾਰ ਖਾ ਕੇ ਲਾਲ ਕਿਲ੍ਹੇ ਵੱਲ ਭੱਜ ਗਈ। ਦੋਹਾਂ ਪਾਸਿਉਂ ਤੋਂ ਕਰੀਬ ੬੦ ਬੰਦੇ ਮਾਰੇ ਗਏ। ਲੱਗਦਾ ਹੈ ਇਨ੍ਹਾਂ ਮੁੱਢਲੇ ਹਮਲਿਆਂ ਦੌਰਾਨ ਸਰਦਾਰ ਬਘੇਲ ਸਿੰਘ ਦਿੱਲੀ ਦੀ ਭੂਗੋਲਿਕ ਸਥਿਤੀ ਅਤੇ ਸ਼ਾਹੀ ਫੌਜਾਂ ਦੀ ਸ਼ਕਤੀ ਦਾ ਜਾਇਜ਼ਾ ਲੈ ਰਿਹਾ ਸੀ ਤਾਂ ਕਿ ਆਉਣ ਵਾਲੇ ਸਮੇਂ ਵਿਚ ਲਾਲ ਕਿਲ੍ਹੇ 'ਤੇ ਸਫਲ ਹਮਲਾ ਬੋਲਿਆ ਜਾ ਸਕੇ। ਕੁਝ ਦਿਨ ਦਿੱਲੀ ਰੁਕ ਕੇ ਉਹ ੨੫ ਜੁਲਾਈ ੧੭੭੫ ਈ. ਨੂੰ ਵਾਪਸ ਪੰਜਾਬ ਪਰਤ ਗਿਆ।

ਸਿੱਖਾਂ ਦੀਆਂ ਇਨ੍ਹਾਂ ਸਾਹਸਪੂਰਨ ਅਤੇ ਬੇਰੋਕ ਗਤੀਵਿਧੀਆਂ 'ਤੇ ਅੰਕੁਸ਼ ਲਗਾਉਣ ਲਈ ਦਿੱਲੀ ਦੇ ਵਜ਼ੀਰ ਅਬਦੁਲ ਅਹਦ ਖਾਂ ਨੇ ਆਪਣੇ ਭਰਾ ਅਬਦੁਲ ਕਾਸਿਮ ਨੂੰ ਸਹਾਰਨਪੁਰ ਦਾ ਫੌਜਦਾਰ ਨਿਯੁਕਤ ਕਰ ਦਿੱਤਾ। ਉਸ ਦਾ ਕੰਮ ਜ਼ਾਬਤਾ

ਖਾਂ ਅਤੇ ਸਿੱਖਾਂ ਨੂੰ ਦਬਾਉਣਾ ਸੀ। ਇਸ ਨਿਯੁਕਤੀ ਦੀ ਖ਼ਬਰ ਮਿਲਦਿਆਂ ਹੀ ਜ਼ਾਬਤਾ ਖਾਂ ਨੇ ਸਰਦਾਰ ਬਘੇਲ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਅਬਦੁਲ ਕਾਸਿਮ ਵਿਰੁੱਧ ਉਸ ਦੀ ਮਦਦ ਕਰੇ। ਕਿਉਂਕਿ ਇਸ ਤੋਂ ਪਹਿਲਾਂ ਜ਼ਾਬਤਾ ਖਾਂ ਨਜ਼ਰਾਨਾ ਭੇਂਟ ਕਰ ਕੇ ਸਿੱਖਾਂ ਦੀ ਅਧੀਨਗੀ ਪ੍ਰਵਾਨ ਕਰ ਚੁੱਕਾ ਸੀ। ਇਸ ਲਈ ਸਰਦਾਰ ਬਘੇਲ ਸਿੰਘ, ਕੈਥਲ ਦੇ ਸਰਦਾਰ ਦੇਸੂ ਸਿੰਘ, ਸਰਦਾਰ ਰਾਇ ਸਿੰਘ, ਸਰਦਾਰ ਦੁਲਚਾ ਸਿੰਘ, ਸਰਦਾਰ ਦੀਵਾਨ ਸਿੰਘ ਅਤੇ ਕੁਝ ਹੋਰ ਸਿੱਖ ਸਰਦਾਰਾਂ ਨੂੰ ਨਾਲ ਲੈ ਕੇ ਜ਼ਾਬਤਾ ਖਾਂ ਦੀ ਮਦਦ ਲਈ ਪਹੁੰਚ ਗਿਆ। ੧੧ ਅਪ੍ਰੈਲ ੧੭੭੬ ਈ.ਨੂੰ ਅਮੀਰ ਨਗਰ ਦੇ ਸਥਾਨ ’ਤੇ ਦੋਹਾਂ ਧਿਰਾਂ ਵਿਚ ਫੈਸਲਾਕੁੰਨ ਲੜਾਈ ਹੋਈ ਜਿਸ ਵਿਚ ਅਬਦੁਲ ਕਾਸਿਮ ਖਾਂ ਮਾਰਿਆ ਗਿਆ ਅਤੇ ਸ਼ਾਹੀ ਸੈਨਾ ਮੈਦਾਨ ਛੱਡ ਕੇ ਦਿੱਲੀ ਵੱਲ ਭੱਜ ਗਈ। ਇਸ ਦੇ ਮਗਰੋਂ ਸਰਦਾਰ ਬਘੇਲ ਸਿੰਘ ਨੇ ਅਲੀਗੜ੍ਹ ਅਤੇ ਕਾਸਗੰਜ ’ਤੇ ਹਮਲਾ ਕਰ ਕੇ ਉਥੋਂ ਦੇ ਮੁਗ਼ਲ ਅਧਿਕਾਰੀਆਂ ਕੋਲੋਂ ਭਾਰੀ ਰਕਮ ਵਸੂਲ ਕੀਤੀ। ਗੰਗਾ ਦੁਆਬ ਇਲਾਕੇ ਵਿਚ ਕੁਝ ਮਹੀਨੇ ਵਿਚਰਨ ਮਗਰੋਂ ਉਹ ਜੂਨ ੧੭੭੬ ਈ. ਨੂੰ ਪੰਜਾਬ ਵਾਪਸ ਪਰਤ ਗਿਆ।

**ਸ਼ਾਹ ਆਲਮ ਨਾਲ ਸੰਧੀ**

੧੨ ਅਪ੍ਰੈਲ ੧੭੮੧ ਈ. ਵਿਚ ਸਰਦਾਰ ਬਘੇਲ ਸਿੰਘ ਨੇ ਦਿੱਲੀ ਤੋਂ ੩੨ ਕਿਲੋਮੀਟਰ ਦੂਰ ਉੱਤਰ ਵੱਲ ਬਾਘਪਤ ’ਤੇ ਹਮਲਾ ਬੋਲਿਆ। ਉੱਥੋਂ ਉਹ ਅੱਗੇ ਵਧਦੇ ਖੇਖਰਾ ਤੇ ਫਿਰ ਬਿਨਾਂ ਰੋਕ-ਟੋਕ ਦੇ ਸ਼ਾਹਦਰਾ ਅਤੇ ਪਟਪੜ ਗੰਜ ਤਕ ਪਹੁੰਚ ਗਏ। ਮੁਗ਼ਲ ਬਾਦਸ਼ਾਹ ਸ਼ਾਹ ਆਲਮ ਨੇ ਸਿੱਖਾਂ ਵੱਲੋਂ ਦਿੱਲੀ ਦੇ ਇਰਦ-ਗਿਰਦ ਲਗਾਤਾਰ ਹੁੰਦੇ ਇਨ੍ਹਾਂ ਹਮਲਿਆਂ ਤੋਂ ਡਰ ਕੇ ਸਿੱਖਾਂ ਨਾਲ ਇਕ ਸੰਧੀ ਕਰ ਲਈ ਜਿਸ ਅਨੁਸਾਰ ਗੰਗਾ-ਜਮਨਾ ਦੇ ਵਿਚਕਾਰਲੇ ਇਲਾਕਿਆਂ ’ਤੇ ਉਨ੍ਹਾਂ ਦੇ ਅਧਿਕਾਰ ਨੂੰ ਮੰਨ ਲਿਆ ਗਿਆ। ਇਸ ਸੰਧੀ ਦੀ ਦੂਸਰੀ ਸ਼ਰਤ ਮੁਤਾਬਿਕ ਇਸ ਇਲਾਕੇ ਦੀ ਕੁੱਲ ਆਮਦਨੀ ਦਾ ਅੱਠਵਾਂ ਹਿੱਸਾ ਸਿੱਖਾਂ ਨੂੰ ਮਿਲਣਾ ਸ਼ੁਰੂ ਹੋ ਗਿਆ। ਕਿਉਂਕਿ ਮੁਗ਼ਲ ਬਾਦਸ਼ਾਹ ਅਤੇ ਸਥਾਨਕ ਕਰਮਚਾਰੀ ਆਪਣੀ ਨੀਯਤ ਵੱਲੋਂ ਖਰੇ ਨਹੀਂ ਸਨ ਇਸ ਕਰ ਕੇ ਸੰਧੀ ਦੀਆਂ ਇਹ ਸ਼ਰਤਾਂ ਇਕ ਸਾਲ ਤੋਂ ਵੱਧ ਨਾ ਚੱਲ ਸਕੀਆਂ ਤੇ ਟੁੱਟ ਗਈਆਂ।

ਉਧਰ ਅਵਧ ਦਾ ਨਵਾਬ ਅਤੇ ਅੰਗਰੇਜ਼ ਵੀ ਸਿੱਖਾਂ ਦੀ ਵਧ ਰਹੀ ਤਾਕਤ ਅਤੇ ਬਦਲ ਰਹੀ ਇਸ ਸਥਿਤੀ ਨੂੰ ਬੜੀ ਗੰਭੀਰਤਾ ਨਾਲ ਵੇਖ ਰਹੇ ਸਨ। ਅਵਧ ਤੋਂ ਪਾਰ ਬੈਠੇ ਅੰਗਰੇਜ਼ ਸਰਦਾਰ ਬਘੇਲ ਸਿੰਘ ਨਾਲ ਦੋਸਤੀ ਦੇ ਖਾਹਿਸ਼ਮੰਦ ਤਾਂ ਹੋ ਸਕਦੇ ਸਨ ਪਰ ਉਹ ਅਜੇ ਇਸ ਪੁਜ਼ੀਸ਼ਨ ਵਿਚ ਨਹੀਂ ਸਨ ਕਿ ਉਸ ਨਾਲ ਲੜਾਈ ਛੇੜ ਕੇ ਉਸ ਦੀਆਂ ਗਤੀਵਿਧੀਆਂ ’ਤੇ ਕੋਈ ਰੋਕ ਲਾ ਸਕਦੇ। ਇਹ ਦੋਵੇਂ ਤਾਕਤਾਂ ਗੰਗਾ ਪਾਰ ਡਰੀਆਂ ਬੈਠੀਆਂ ਸਨ।

**ਦਿੱਲੀ ਦੀ ਜਿੱਤ ਅਤੇ ਇਤਿਹਾਸਕ ਗੁਰਦੁਆਰਿਆਂ ਦੀ ਸਥਾਪਨਾ**

ਦਿੱਲੀ ਦੇ ਲਾਲ ਕਿਲ੍ਹੇ ’ਤੇ ਸਫ਼ਲ ਹਮਲਾ ਕਰਨ ਤੋਂ ਪਹਿਲਾਂ ਉਸ ਨੇ ਇਕ ਵਾਰ

ਫਿਰ ਗੰਗਾ-ਜਮਨਾ ਦੁਆਬ ਦੇ ਕਈ ਨਗਰਾਂ 'ਤੇ ਹਮਲਾ ਕੀਤਾ। ਅਪ੍ਰੈਲ ੧੭੮੧ ਈ. ਵਿਚ ਸ਼ਾਹ ਆਲਮ ਨਾਲ ਸੰਧੀ ਹੋ ਜਾਣ ਦੇ ਬਾਵਜੂਦ ਵੀ ਇਸ ਇਲਾਕੇ ਨੇ ਸਿੱਖਾਂ ਨੂੰ ਆਮਦਨੀ ਦਾ ਅਠਵਾਂ ਹਿੱਸਾ ਨਹੀਂ ਸੀ ਭੇਜਿਆ। ਸਰਦਾਰ ਬਘੇਲ ਸਿੰਘ ਨੇ ਫਰਵਰੀ ੧੭੮੩ ਈ. ਵਿਚ ਅਲੀਗੜ੍ਹ, ਟੁੰਡਲਾ, ਹਾਥਰਸ, ਖੁਰਜਾ, ਸ਼ਿਕੋਹਾਬਾਦ ਅਤੇ ਫਰੁਖਾਬਾਦ ਆਦਿ ਨਗਰਾਂ 'ਤੇ ਹਮਲਾ ਕਰ ਕੇ ਇਥੋਂ ਤੇਤੀ ਹਜ਼ਾਰ ਰੁਪਏ ਦੀ ਇਕ ਛੜੀ ਤੇ ਬਹੁਤ ਸਾਰੀ ਦੌਲਤ ਹਾਸਲ ਕੀਤੀ। ਇਸ ਪੈਸੇ ਵਿੱਚੋਂ ਇਕ ਲੱਖ ਰੁਪਿਆ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਲਈ ਭੇਜ ਦਿੱਤਾ ਗਿਆ ਜਿਸ ਨੂੰ ਵੱਡੇ ਘੱਲੂਘਾਰੇ ਦੇ ਮੌਕੇ 'ਤੇ ਅਹਿਮਦਸ਼ਾਹ ਅਬਦਾਲੀ ਨੇ ਤੋਪਾਂ ਨਾਲ ਉਡਾ ਕੇ ਨਸ਼ਟ ਕਰ ਦਿੱਤਾ ਸੀ।

ਸਰਦਾਰ ਬਘੇਲ ਸਿੰਘ ੪੦,੦੦੦ ਸਿੱਖ ਫੌਜਾਂ ਨੂੰ ਨਾਲ ਲੈ ਕੇ ੮ ਮਾਰਚ ਸੰਨ ੧੭੮੩ ਈ. ਨੂੰ ਦਿੱਲੀ ਵਿਚ ਦਾਖਲ ਹੋਇਆ। ਉਸ ਦੀ ਸੈਨਾ ਨੇ ਦਰਿਆ ਜਮਨਾ ਨੂੰ ਬੁਰਾੜੀ ਘਾਟੀ ਤੋਂ ਪਾਰ ਕਰ ਕੇ ਨਗਰ ਵਿਚ ਪ੍ਰਵੇਸ਼ ਕੀਤਾ ਸੀ। ਉਸ ਨੇ ਆਪਣੀ ਫੌਜ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਿਸ ਵਿੱਚੋਂ ਪੰਜ ਹਜ਼ਾਰ ਦੀ ਇਕ ਟੁਕੜੀ ਮਜਨੂੰ ਟਿੱਲੇ ਵਾਲੀ ਥਾਂ 'ਤੇ ਤੈਨਾਤ ਕੀਤੀ ਗਈ ਅਤੇ ੫੦੦੦ ਦੀ ਦੂਸਰੀ ਟੁਕੜੀ ਅਜਮੇਰੀ ਗੇਟ ਵਾਲੇ ਪਾਸੇ ਭੇਜੀ ਗਈ। ਬਾਕੀ ਤੀਹ ਹਜ਼ਾਰ ਫੌਜਾਂ ਨਾਲ ਉਸ ਨੇ ਸ਼ਹਿਰ ਦੇ ਉਸ ਭਾਗ ਵਿਚ ਪੜਾਅ ਕੀਤਾ ਜਿਸ ਨੂੰ ਅੱਜਕਲ੍ਹ ਤੀਸ ਹਜ਼ਾਰੀ ਕਿਹਾ ਜਾਂਦਾ ਹੈ। ਇਹ ਥਾਂ ਦਿੱਲੀ ਦੀ ਪੁਰਾਣੀ ਸਬਜ਼ੀ ਮੰਡੀ ਅਤੇ ਕਸ਼ਮੀਰੀ ਗੇਟ ਦੇ ਵਿਚਕਾਰ ਹੈ। ਸਰਦਾਰ ਬਘੇਲ ਸਿੰਘ ਦੀਆਂ ਤੀਹ ਹਜ਼ਾਰ ਫੌਜਾਂ ਦੇ ਇਥੇ ਰੁਕਣ ਕਰ ਕੇ ਹੀ ਇਸ ਥਾਂ ਦਾ ਨਾਮ ਤੀਸ ਹਜ਼ਾਰੀ ਪ੍ਰਸਿੱਧ ਹੋਇਆ ਸੀ। ਇਸ ਵਾਰ ਸਰਦਾਰ ਬਘੇਲ ਸਿੰਘ ਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਅਤੇ ਸਰਦਾਰ ਰਾਜ ਸਿੰਘ ਭੰਗੀ ਵਰਗੇ ਸਿੱਖ ਸਰਦਾਰਾਂ ਦਾ ਵੀ ਸਮਰਥਨ ਹਾਸਲ ਸੀ।

ਸਭ ਤੋਂ ਪਹਿਲਾਂ ਖਾਲਸੇ ਦੀ ਇਸ ਵਿਸ਼ਾਲ ਸੈਨਾ ਨੇ ਮਲਕਾ ਗੰਜ, ਮੁਗ਼ਲਪੁਰਾ ਅਤੇ ਸਬਜ਼ੀ ਮੰਡੀ ਆਦਿ ਦੇ ਇਲਾਕਿਆਂ 'ਤੇ ਆਪਣਾ ਕਬਜ਼ਾ ਕਾਇਮ ਕੀਤਾ। ਮੁਗ਼ਲਪੁਰਾ ਵਿਖੇ ਸ਼ਾਹੀ ਸੈਨਾ ਦੇ ਬਹੁਤ ਸਾਰੇ ਸਿਪਾਹੀ ਮਾਰੇ ਗਏ। ਸ਼ਾਹ ਆਲਮ ਵੱਲੋਂ ਭੇਜੇ ਗਏ ਸ਼ਹਿਜ਼ਾਦਾ ਮਿਰਜ਼ਾ ਸ਼ਿਕੋਹ ਨੇ ਸਿੱਖਾਂ ਨੂੰ ਕਿਲ੍ਹਾ ਮਹਿਤਾਬਪੁਰ ਦੇ ਸਥਾਨ 'ਤੇ ਰੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਹਾਰ ਖਾ ਕੇ ਲਾਲ ਕਿਲ੍ਹੇ ਵਿਚ ਭੱਜ ਗਿਆ। ਇਸ ਮਗਰੋਂ ਖਾਲਸਾ ਫੌਜ ਨੇ ਲਾਲ ਕਿਲ੍ਹੇ ਦਾ ਰੁਖ਼ ਕੀਤਾ। ਦੂਜੇ ਦਸਤੇ ਨੇ ਅਜਮੇਰੀ ਗੇਟ ਵਾਲੇ ਪਾਸੇ ਤੋਂ ਸ਼ਹਿਰ 'ਤੇ ਹਮਲਾ ਬੋਲ ਦਿੱਤਾ। ਸਿੰਘਾਂ ਦੇ ਆਉਣ ਦੀ ਖ਼ਬਰ ਸੁਣ ਕੇ ਮੁਗ਼ਲ ਦਰਬਾਰੀ ਅਤੇ ਸ਼ਾਹ ਆਲਮ ਦੂਜਾ ਮੁਕਾਬਲਾ ਕਰਨ ਦੀ ਥਾਂ ਕਿਲ੍ਹੇ ਦੇ ਅੰਦਰਲੇ ਭਾਗਾਂ ਵਿਚ ਜਾ ਕੇ ਛਿਪ ਗਏ। ਸਰਦਾਰ ਬਘੇਲ ਸਿੰਘ ਆਪਣੀਆਂ ਜੇਤੂ ਫੌਜਾਂ ਨਾਲ ੧੧ ਮਾਰਚ ੧੭੮੩ ਈ. ਨੂੰ ਲਾਲ ਕਿਲ੍ਹੇ ਵਿਚ ਦਾਖਲ ਹੋਇਆ। ਲਾਹੌਰੀ ਦਰਵਾਜ਼ਾ, ਮੀਨਾ ਬਜ਼ਾਰ ਅਤੇ ਨਕਾਰਖਾਨਾ ਲੰਘ ਕੇ ਉਹ ਦੀਵਾਨ-ਏ-ਆਮ ਵਿਚ ਪਹੁੰਚੇ ਜਿੱਥੇ

ਕਦੇ ਸ਼ਾਹ ਜਹਾਨ, ਔਰੰਗਜ਼ੇਬ ਅਤੇ ਬਹਾਦਰਸ਼ਾਹ ਵਰਗੇ ਮੁਗ਼ਲ ਬਾਦਸ਼ਾਹ ਆਪਣਾ ਦਰਬਾਰ ਲਗਾਇਆ ਕਰਦੇ ਸਨ। ਦੀਵਾਨ-ਏ-ਆਮ 'ਤੇ ਕਬਜ਼ਾ ਕਰ ਲੈਣ ਮਗਰੋਂ ਕਿਲ੍ਹੇ ਦੇ ਮੁੱਖ ਦੁਆਰ 'ਤੇ ਖਾਲਸਾਈ ਝੰਡਾ ਝੁਲਾਇਆ ਗਿਆ। ਦੀਵਾਨ-ਏ-ਆਮ ਵਿਚ ਦਰਬਾਰ ਲਗਾ ਕੇ ਦਲ ਖਾਲਸਾ ਦੇ ਬਜ਼ੁਰਗ ਨੇਤਾ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਸੁਲਤਾਨ ਘੋਸ਼ਿਤ ਕੀਤਾ ਗਿਆ। ਉਸ ਦੇ ਨਾਲ ਪੰਜ ਪ੍ਰਮੁੱਖ ਸਰਦਾਰਾਂ (ਪੰਜਾਂ ਪਿਆਰਿਆਂ) ਨੂੰ ਬਿਠਾਇਆ ਗਿਆ ਜਿਨ੍ਹਾਂ ਦੀ ਅਗਵਾਈ ਥੱਲੇ ਖਾਲਸੇ ਨੇ ਦਿੱਲੀ ਨੂੰ ਜਿੱਤਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾ ਜਾਣ ਤੋਂ ਬਾਅਦ ਖਾਲਸੇ ਦੀਆਂ ਹੁਣ ਤਕ ਦੀਆਂ ਪ੍ਰਾਪਤੀਆਂ ਵਿੱਚੋਂ ਇਹ ਸਭ ਤੋਂ ਵੱਡੀ ਸਫਲਤਾ ਸੀ। ਜਿਸ ਲਾਲ ਕਿਲ੍ਹੇ ਵਿੱਚੋਂ ੧੭੧੬ ਈ. ਵਿਚ ਬਾਦਸ਼ਾਹ ਫ਼ਰੁਖਸੀਅਰ ਦੇ ਹੁਕਮ ਨਾਲ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ੭੪੦ ਸਾਥੀ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਸੀ, ਅੱਜ ਉਹੀ ਲਾਲ ਕਿਲ੍ਹਾ ਖਾਲਸੇ ਦੇ ਕਦਮਾਂ ਵਿਚ ਸੀ ਤੇ ਇਥੋਂ ਦਾ ਮੁਗ਼ਲ ਬਾਦਸ਼ਾਹ ਖਾਲਸੇ ਕੋਲੋਂ ਆਪਣੀ ਜਾਨ ਅਤੇ ਆਪਣੇ ਰਾਜ ਦੀ ਸਲਾਮਤੀ ਦੀ ਭੀਖ ਮੰਗ ਰਿਹਾ ਸੀ।

ਲਾਲ ਕਿਲ੍ਹੇ 'ਤੇ ਸਿੰਘਾਂ ਦਾ ਕਬਜ਼ਾ ਹੋ ਜਾਣ ਮਗਰੋਂ ਸ਼ਾਹ ਆਲਮ ਦੂਜੇ ਨੇ ਆਪਣੇ ਵਕੀਲ ਰਾਮ ਦਿਆਲ ਅਤੇ ਬੇਗ਼ਮ ਸਮਰੂ ਰਾਹੀਂ ਸਿੱਖ ਸਰਦਾਰਾਂ ਨਾਲ ਸੁਲਾਹ ਦੀ ਗੱਲ ਤੋਰੀ। ਬੇਗ਼ਮ ਸਮਰੂ ਬੜੀ ਸਿਆਣੀ, ਸੂਝਵਾਨ ਅਤੇ ਰਾਜਸੀ ਪਿੜ ਦੀ ਚੰਗੀ ਖਿਡਾਰਨ ਸੀ। ਉਸ ਦਾ ਮੁਗ਼ਲ ਦਰਬਾਰ ਵਿਚ ਬੜਾ ਰਸੂਖ ਸੀ। ਸ਼ਾਹ ਆਲਮ ਨੇ ਉਚੇਚੇ ਤੌਰ 'ਤੇ ਉਸ ਨੂੰ ਸਰਦਾਨਾ ਤੋਂ ਬੁਲਾਇਆ ਸੀ। ਸਰਦਾਨਾ ਦੀ ਜਗੀਰ ਉਸ ਦੇ ਪਤੀ ਨੂੰ ਮੁਗ਼ਲਾਂ ਵੱਲੋਂ ਦਿੱਤੀ ਗਈ ਸੀ। ਬੇਗਮ ਸਮਰੂ ਨੇ ਸਰਦਾਰ ਬਘੇਲ ਸਿੰਘ ਨੂੰ ਭਰਾ ਬਣਾ ਕੇ ਦੋ ਗੱਲਾਂ ਦੀ ਮੰਗ ਕੀਤੀ:

੧. ਸ਼ਾਹ ਆਲਮ ਦੀ ਜ਼ਿੰਦਗੀ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਜਾਵੇ।
੨. ਲਾਲ ਕਿਲ੍ਹੇ 'ਤੇ ਸ਼ਾਹ ਆਲਮ ਦਾ ਅਧਿਕਾਰ ਬਣਿਆ ਰਹਿਣ ਦਿੱਤਾ ਜਾਵੇ।

ਇਨ੍ਹਾਂ ਦੋ ਵੱਡੀਆਂ ਮੰਗਾਂ ਦੇ ਮੁਕਾਬਲੇ 'ਤੇ ਸਰਦਾਰ ਬਘੇਲ ਸਿੰਘ ਨੇ ਦਿੱਲੀ ਵਿਚ ਸਿੱਖ ਇਤਿਹਾਸਕ ਅਸਥਾਨਾਂ ਦੀ ਪ੍ਰਾਪਤੀ ਅਤੇ ਉਨ੍ਹਾਂ ਉੱਤੇ ਯੋਗ ਯਾਦਗਾਰਾਂ ਕਾਇਮ ਕਰਨ ਨੂੰ ਤਰਜੀਹ ਦਿੱਤੀ। ਉਸ ਵੱਲੋਂ ਸ਼ਾਹ ਆਲਮ ਅੱਗੇ ਰੱਖੀਆਂ ਗਈਆਂ ਚਾਰ ਸ਼ਰਤਾਂ ਵਿੱਚੋਂ ਪਹਿਲੀ ਸ਼ਰਤ ਇਹ ਸੀ ਕਿ ਦਿੱਲੀ ਦੀਆਂ ਉਹ ਸਾਰੀਆਂ ਥਾਵਾਂ ਖਾਲਸੇ ਨੂੰ ਸੌਂਪ ਦਿੱਤੀਆਂ ਜਾਣ ਜਿਨ੍ਹਾਂ ਦਾ ਸੰਬੰਧ ਗੁਰੂ ਸਾਹਿਬਾਨ ਦੀ ਦਿੱਲੀ ਫੇਰੀ ਜਾਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਨਾਲ ਜੁੜਿਆ ਹੋਇਆ ਸੀ। ਇਸ ਨਗਰੀ ਵਿਚ ਪੰਜ ਗੁਰੂ ਸਾਹਿਬਾਨ— ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਰਨ ਪਾਏ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ

ਜੋਤਿ ਸਮਾ ਜਾਣ ਮਗਰੋਂ ਇਥੇ ਹੀ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਕਾਫ਼ੀ ਲੰਮੇ ਸਮੇਂ ਤਕ ਰਹੇ ਅਤੇ ਜੋਤੀ ਜੋਤਿ ਸਮਾਏ ਸਨ ਅਤੇ ਇਸੇ ਨਗਰ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਸੀ।

ਸਰਦਾਰ ਬਘੇਲ ਸਿੰਘ ਵੱਲੋਂ ਰੱਖੀ ਗਈ ਦੂਸਰੀ ਸ਼ਰਤ ਇਹ ਸੀ ਕਿ ਇਨ੍ਹਾਂ ਸਥਾਨਾਂ ਦੀ ਨਿਸ਼ਾਨਦੇਹੀ ਹੋ ਜਾਣ ਮਗਰੋਂ ਸ਼ਾਹੀ ਫ਼ਰਮਾਨ ਜਾਰੀ ਕੀਤਾ ਜਾਵੇ ਅਤੇ ਪੰਥ ਨੂੰ ਆਪਣੇ ਗੁਰੂ ਸਾਹਿਬਾਨ ਦੀਆਂ ਯਾਦਗਾਰਾਂ ਕਾਇਮ ਕਰਨ ਦੀ ਆਗਿਆ ਦਿੱਤੀ ਜਾਵੇ। ਉਦੋਂ ਅਜਿਹੇ ਅਸਥਾਨਾਂ ਦੀ ਸੰਖਿਆ ਸੱਤ ਆਂਕੀ ਗਈ ਸੀ।

ਤੀਸਰੀ ਸ਼ਰਤ ਇਹ ਸੀ ਕਿ ਸ਼ਹਿਰ ਦੀ ਕੋਤਵਾਲੀ ਖਾਲਸੇ ਦੇ ਸਪੁਰਦ ਕੀਤੀ ਜਾਵੇ ਅਤੇ ਦਿੱਲੀ ਵਿਚ ਮਾਲ ਦੀ ਵਿਕਰੀ ਤੋਂ ਇਕੱਠੀ ਹੋਣ ਵਾਲੀ ਚੁੰਗੀ ਵਿੱਚੋਂ ਇਕ ਰੁਪੈ ਵਿੱਚੋਂ ਛੇ ਆਨੇ (੩੭.੫%) ਦੇ ਹਿਸਾਬ ਨਾਲ ਸਿੱਖਾਂ ਨੂੰ ਪੈਸਾ ਦਿੱਤਾ ਜਾਵੇ। ਇਹੀ ਪੈਸਾ ਗੁਰਦੁਆਰਿਆਂ ਦੇ ਨਿਰਮਾਣ ਅਤੇ ਫੌਜ ਦੀਆਂ ਤਨਖਾਹਾਂ ਆਦਿ ਦੇਣ 'ਤੇ ਖਰਚ ਕੀਤਾ ਜਾਣਾ ਸੀ।

ਸਰਦਾਰ ਬਘੇਲ ਸਿੰਘ ਵੱਲੋਂ ਰੱਖੀ ਗਈ ਚੌਥੀ ਸ਼ਰਤ ਇਹ ਸੀ ਕਿ ਜਿਤਨੀ ਦੇਰ ਤਕ ਦਿੱਲੀ ਦੇ ਗੁਰਦੁਆਰੇ ਸਥਾਪਤ ਨਹੀਂ ਹੋ ਜਾਂਦੇ ਉਤਨੀ ਦੇਰ ਤਕ ਉਸ ਦੇ ੪੦੦੦ ਸਿੱਖ ਸੈਨਿਕ ਦਿੱਲੀ ਵਿਚ ਟਿਕੇ ਰਹਿਣਗੇ। ਇਨ੍ਹਾਂ ਸੈਨਿਕਾਂ ਦਾ ਖਰਚ ਸ਼ਾਹੀ ਖ਼ਜ਼ਾਨੇ ਵਿੱਚੋਂ ਦਿੱਤਾ ਜਾਵੇਗਾ।

ਇਹ ਸਾਰੀਆਂ ਸ਼ਰਤਾਂ ਉਸ ਦੇ ਸਿੱਖੀ ਜਜ਼ਬੇ ਅਤੇ ਗੁਰੂ ਸਾਹਿਬਾਨ ਪ੍ਰਤੀ ਅਥਾਹ ਸ਼ਰਧਾ ਅਤੇ ਪਿਆਰ ਦੀਆਂ ਲਖਾਇਕ ਹਨ। ਉਸ ਨੇ ਦਿੱਲੀ 'ਤੇ ਰਾਜ ਕਰਨ ਨਾਲੋਂ ਗੁਰੂ ਸਾਹਿਬਾਨ ਦੀਆਂ ਯਾਦਗਾਰਾਂ ਕਾਇਮ ਕਰਨ ਨੂੰ ਪਹਿਲ ਦਿੱਤੀ ਸੀ। ਲੱਗਦਾ ਹੈ ਗੁਰਬਾਣੀ ਦੀਆਂ ਇਹ ਪੰਕਤੀਆਂ ਇਹੋ ਜਿਹੇ ਗੁਰਸਿੱਖਾਂ ਦੇ ਜੀਵਨ ਨੂੰ ਹੀ ਦਰਸਾਉਂਦੀਆਂ ਹਨ ਜਿਨ੍ਹਾਂ ਸੰਸਾਰਕ ਸੁਖਾਂ ਦੀ ਥਾਂ 'ਤੇ ਗੁਰੂ-ਚਰਨਾਂ ਦੀ ਪ੍ਰੀਤੀ ਨੂੰ ਸ੍ਰੇਸ਼ਟ ਜਾਣਿਆ ਸੀ:

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥ (ਪੰਨਾ ੫੩੪)*

ਸ਼ਾਹ ਆਲਮ ਦੁਆਰਾ ਸਰਦਾਰ ਬਘੇਲ ਸਿੰਘ ਵੱਲੋਂ ਰੱਖੀਆਂ ਗਈਆਂ ਸ਼ਰਤਾਂ ਨੂੰ ਮੰਨ ਲੈਣ ਮਗਰੋਂ ਖ਼ਾਲਸਾ ਫੌਜਾਂ ਕਿਲ੍ਹੇ ਵਿੱਚੋਂ ਬਾਹਰ ਆ ਗਈਆਂ। ਨਗਰ ਦੀ ਸੁਰੱਖਿਆ ਨੂੰ ਭੰਗ ਨਾ ਕਰਨ ਅਤੇ ਕਿਲ੍ਹਾ ਛੱਡ ਜਾਣ ਦੀ ਹਾਲਤ ਵਿਚ ਸ਼ਾਹ ਆਲਮ, ਸਿੱਖਾਂ ਨੂੰ ੧੦ ਲੱਖ ਰੁਪਿਆ ਨਜ਼ਰਾਨਾ ਦੇਣ ਲਈ ਰਾਜ਼ੀ ਹੋ ਗਿਆ। ਸੰਧੀ ਦੀਆਂ ਸ਼ਰਤਾਂ ਤਹਿ ਹੋ ਜਾਣ ਮਗਰੋਂ ਸਰਦਾਰ ਬਘੇਲ ਸਿੰਘ ਨੇ ਆਪਣੇ ਵੱਲੋਂ ਲਖਪਤ ਰਾਇ ਨੂੰ ਮੁਗ਼ਲ ਦਰਬਾਰ ਵਿਚ ਆਪਣਾ ਦੂਤ ਮੁਕੱਰਰ ਕਰ ਦਿੱਤਾ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਇਥੋਂ ਜਾਂਦਾ ਹੋਇਆ ਮੁਗ਼ਲਾਂ ਦੀਆਂ ੫ ਤੋਪਾਂ, ਕਈ ਬੰਦੂਕਾਂ ਅਤੇ ਉਨ੍ਹਾਂ ਦੀ ਤਾਜਪੋਸ਼ੀ ਵਾਲੀ ਰੰਗ-ਬਰੰਗੇ ਪੱਥਰ ਦੀ ਇਕ ਸੁੰਦਰ ਸਿਲ ਆਪਣੇ ਨਾਲ ਲੈ ਗਿਆ। ਇਹ ਸਿਲ ੬ ਫੁੱਟ ਲੰਬੀ, ਚਾਰ ਫੁੱਟ ਚੌੜੀ ਅਤੇ ੯ ਇੰਚ ਮੋਟੀ ਸੀ। ਇਹ ਸੁੰਦਰ ਸਿੱਲ ਸ੍ਰੀ ਅੰਮ੍ਰਿਤਸਰ ਦੇ ਰਾਮਗੜ੍ਹੀਆ ਬੁੰਗੇ ਵਿਚ ਅਜੇ ਵੀ ਪਈ ਹੋਈ ਹੈ।

ਮੁਗ਼ਲ ਬਾਦਸ਼ਾਹ ਨਾਲ ਸਮਝੌਤਾ ਹੋ ਜਾਣ ਮਗਰੋਂ ਸਰਦਾਰ ਬਘੇਲ ਸਿੰਘ ਨਗਰ ਦੇ ਪੁਰਾਣੇ ਹਿੰਦੂ, ਮੁਸਲਮਾਨ ਅਤੇ ਟਾਵੇਂ-ਟਾਵੇਂ ਸਿੱਖ ਬਜ਼ੁਰਗਾਂ ਨੂੰ ਮਿਲਿਆ ਜੋ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਸਮੇਂ ਤੋਂ ਹੀ ਦਿੱਲੀ ਵਿਚ ਵੱਸ ਗਏ ਸਨ। ਉਨ੍ਹਾਂ ਕੋਲੋਂ ਪੁੱਛ ਕੇ ਉਸ ਨੇ ਉਨ੍ਹਾਂ ਸਥਾਨਾਂ ਦੀ ਭਾਲ ਸ਼ੁਰੂ ਕੀਤੀ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸੁੰਦਰੀ ਜੀ ਆ ਕੇ ਠਹਿਰੇ ਸਨ ਅਤੇ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ੧੧ ਨਵੰਬਰ ੧੬੭੫ ਈ. ਨੂੰ ਸ਼ਹੀਦ ਕੀਤਾ ਗਿਆ ਸੀ। ਪੁਰਾਣੇ ਇਤਿਹਾਸਕ ਗ੍ਰੰਥਾਂ ਅਨੁਸਾਰ ਸਰਦਾਰ ਬਘੇਲ ਸਿੰਘ ਨੇ ਅਜਿਹੇ ਸੱਤ ਸਥਾਨਾਂ ਦੀ ਨਿਸ਼ਾਨਦੇਹੀ ਕੀਤੀ ਜਿਥੇ ਹੁਣ ਗੁਰਦੁਆਰਾ ਸਾਹਿਬ ਨਾਨਕ ਪਿਆਉ, ਗੁਰਦੁਆਰਾ ਸਾਹਿਬ ਮਜਨੂੰ ਕਾ ਟਿੱਲਾ, ਗੁਰਦੁਆਰਾ ਬੰਗਲਾ ਸਾਹਿਬ, ਗੁਰਦੁਆਰਾ ਸੀਸ ਗੰਜ ਸਾਹਿਬ, ਗੁਰਦੁਆਰਾ ਰਕਾਬ ਗੰਜ ਸਾਹਿਬ, ਗੁਰਦੁਆਰਾ ਸਾਹਿਬ ਮੋਤੀ ਬਾਗ ਅਤੇ ਗੁਰਦੁਆਰਾ ਸਾਹਿਬ ਮਾਤਾ ਸੁੰਦਰੀ ਜੀ ਸਥਾਪਤ ਹਨ। ਬਾਕੀ ਤਿੰਨ ਗੁਰਦੁਆਰੇ— ਗੁਰਦੁਆਰਾ ਬਾਲਾ ਸਾਹਿਬ, ਗੁਰਦੁਆਰਾ ਦਮਦਮਾ ਸਾਹਿਬ ਅਤੇ ਗੁਰਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਮਗਰੋਂ ਕਾਇਮ ਕੀਤੇ ਗਏ।

ਇਨ੍ਹਾਂ ਗੁਰਦੁਆਰਿਆਂ ਨੂੰ ਸਥਾਪਤ ਕਰਨ ਲਈ ਸਰਦਾਰ ਬਘੇਲ ਸਿੰਘ ਅਪ੍ਰੈਲ ੧੭੮੩ ਈ. ਤੋਂ ਲੈ ਕੇ ਨਵੰਬਰ ੧੭੮੩ ਈ. ਤਕ ਦਿੱਲੀ ਵਿਚ ਹੀ ਠਹਿਰਿਆ ਰਿਹਾ। ਉਹ ਜਾਣਦਾ ਸੀ ਕਿ ਜੇ ਉਹ ਇਹ ਕਾਰਜ ਕੀਤੇ ਬਗੈਰ ਵਾਪਸ ਪੰਜਾਬ ਚਲਾ ਗਿਆ ਤਾਂ ਮੁਗ਼ਲ ਬਾਦਸ਼ਾਹ ਅਤੇ ਸਥਾਨਕ ਅਧਿਕਾਰੀ ਫਿਰ ਬੇਈਮਾਨ ਹੋ ਜਾਣਗੇ ਅਤੇ ਇਹ ਯਾਦਗਾਰਾਂ ਕਾਇਮ ਨਹੀਂ ਹੋ ਸਕਣਗੀਆਂ।

ਇਤਿਹਾਸਕ ਗੁਰਦੁਆਰਿਆਂ ਵਾਲੀਆਂ ਬਹੁਤੀਆਂ ਥਾਵਾਂ 'ਤੇ ਮਸੀਤਾਂ ਕਾਇਮ ਹੋ ਚੁੱਕੀਆਂ ਸਨ। ਸਥਾਨਕ ਮੁਸਲਮਾਨਾਂ ਨੇ ਦੋ ਥਾਵਾਂ 'ਤੇ ਹਿੰਸਕ ਝਗੜੇ ਵੀ ਕੀਤੇ (ਸੀਸ ਗੰਜ ਅਤੇ ਗੁਰਦੁਆਰਾ ਰਕਾਬ ਗੰਜ ਸਾਹਿਬ)। ਪਰ ਮੁਗ਼ਲ ਬਾਦਸ਼ਾਹ ਨਾਲ ਹੋਏ ਸਮਝੌਤੇ ਕਾਰਨ, ਸਿੱਖ ਇਨ੍ਹਾਂ ਗੁਰਦੁਆਰਿਆਂ ਨੂੰ ਸਥਾਪਤ ਕਰਨ ਵਿਚ ਕਾਮਯਾਬ ਹੋ ਗਏ। ਮੁਗ਼ਲ ਦਰਬਾਰ ਦੇ ਇਕ ਕਰਮਚਾਰੀ ਦੀ ਸਲਾਹ 'ਤੇ ਜਦੋਂ ਗੁਰਦੁਆਰਾ ਰਕਾਬ ਗੰਜ ਵਾਲੀ ਥਾਂ 'ਤੇ ਬਣੀ ਮਸੀਤ ਦਾ ਫਰਸ਼ ਪੁੱਟਿਆ ਗਿਆ ਤਾਂ ਥੱਲਿਓਂ ਪਿੱਤਲ ਦੀ ਇਕ ਗਾਗਰ ਮਿਲੀ ਜਿਸ ਦਾ ਮੂੰਹ ਉੱਪਰੋਂ ਬੰਦ ਸੀ ਅਤੇ ਉਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਧੜ ਦੀਆਂ ਅਸਥੀਆਂ ਨੂੰ ਸੰਭਾਲ ਕੇ ਰੱਖਿਆ ਹੋਇਆ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਵਾਲੀ ਥਾਂ ਖੋਜਣ ਵਿਚ ਚਾਂਦਨੀ ਚੌਕ ਦੇ ਇਕ ਮਾਸ਼ਕੀ ਪਰਵਾਰ ਨੇ ਸਰਦਾਰ ਬਘੇਲ ਸਿੰਘ ਦੀ ਬੜੀ ਮਦਦ ਕੀਤੀ ਸੀ। ਜਿਸ ਬੁੱਢੀ ਮਾਸ਼ਕਣ ਨੇ ਸੀਸ ਗੰਜ ਵਾਲੀ ਥਾਂ ਦਾ ਥਹੁ-ਪਤਾ ਦੱਸਿਆ ਸੀ, ਉਸ ਦੇ ਪਿਤਾ ਨੇ ਖ਼ੂਨ ਨਾਲ ਲੱਥ-ਪੱਥ ਹੋਇਆ ਉਹ ਥੜ੍ਹਾ ਧੋਤਾ ਸੀ, ਜਿਸ 'ਤੇ ਬਿਠਾ ਕੇ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਉਸ ਬੁੱਢੀ ਮਾਸ਼ਕਣ ਨੇ ਦੱਸਿਆ ਕਿ ਸ਼ਹੀਦੀ ਦੇ ਸਮੇਂ ਸ੍ਰੀ ਗੁਰੂ ਤੇਗ

ਬਹਾਦਰ ਜੀ ਦਾ ਮੁੱਖ ਪੂਰਬ ਵੱਲ ਸੀ ਅਤੇ ਉਨ੍ਹਾਂ ਦਾ ਸੀਸ ਧੜ ਨਾਲੋਂ ਅਲੱਗ ਹੋ ਕੇ ਅੱਗੇ ਡਿੱਗਿਆ ਸੀ। ਇਸ ਥਾਂ 'ਤੇ ਵੀ ਗੁਰਦੁਆਰਾ (ਸੀਸ ਗੰਜ) ਸਥਾਪਤ ਕਰਨ ਸਮੇਂ ਰੂੜ੍ਹੀਵਾਦੀ ਮੁਲਸਮਾਨਾਂ ਨਾਲ ਝਗੜਾ ਹੋ ਗਿਆ। ਦੋਹਾਂ ਪਾਸਿਆਂ ਤੋਂ ਤਲਵਾਰਾਂ ਨਿਕਲ ਆਈਆਂ। ਪਰ ਵੱਡੇ ਵਜ਼ੀਰ ਦੇ ਆ ਜਾਣ ਨਾਲ ਇਹ ਮਸਲਾ ਹੱਲ ਹੋ ਗਿਆ। ਮਗਰੋਂ ਰਾਜਾ ਸਰੂਪ ਸਿੰਘ ਅਤੇ ਰਾਜਾ ਰਘਬੀਰ ਸਿੰਘ ਜੀਂਦ ਵਾਲਿਆਂ ਨੇ ਹੋਰ ਜਗ੍ਹਾ ਲੈ ਕੇ ਗੁਰਦੁਆਰੇ ਦੀ ਨਵੀਂ ਇਮਾਰਤ ਤਾਮੀਰ ਕਰਵਾ ਦਿੱਤੀ।

ਦਿੱਲੀ ਵਿਚ ਗੁਰੂ ਮਹਾਰਾਜ ਦੀਆਂ ਯਾਦਗਾਰਾਂ ਕਾਇਮ ਕਰਨੀਆਂ ਸਰਦਾਰ ਬਘੇਲ ਸਿੰਘ ਦੇ ਜੀਵਨ ਦੀ ਅਜਿਹੀ ਮਹਾਨ ਪ੍ਰਾਪਤੀ ਹੈ ਜਿਸ ਕਾਰਨ ਪੰਥ ਵਿਚ ਸਦਾ ਉਸ ਦਾ ਨਾਮ ਉਜਲਾ ਰਹੇਗਾ। ਭਾਈ ਰਤਨ ਸਿੰਘ (ਭੰਗੂ) 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਮੱਧ ਦਿੱਲੀ ਲਯੋ ਦੇਹਰੋ ਚਿਣਾਇ,*
*ਸਤਮੋਂ ਝੰਡੋ ਇਮ ਦੀਓ ਝੁਲਾਇ।*
*ਬਜਾਇ ਨਗਾਰੇ ਕੜਾਹੁ ਕਰਾਏ,*
*ਸਿੱਖ ਪਰਸੰਨ ਚੁਤਰਫੋਂ ਆਏ।*
*ਸ੍ਰਦਾਰ ਬਘੇਲ ਸਿੰਘ ਇਮ ਗਢ ਮਾਰਾ,*
*ਰਹ੍ਯੁ ਪ੍ਰਿਥੀ ਉਸ ਨਾਮ ਉਜਾਰਾ।*
*ਐਸੀ ਕਰੀ ਉਨ ਗੁਰ ਕੀ ਕਾਰ,*
*ਪਾਊ ਜਗ੍ਹਾ ਵਹਿ ਗੁਰ ਕੇ ਦ੍ਵਾਰ॥੮੭॥*

ਸ਼ਾਹ ਆਲਮ ਨਾਲ ਹੋਈ ਸੰਧੀ ਅਨੁਸਾਰ ਜਿਤਨੀ ਦੇਰ ਤਕ ਸਰਦਾਰ ਬਘੇਲ ਸਿੰਘ ਦਿੱਲੀ ਵਿਚ ਰਿਹਾ ਸਾਰੇ ਨਗਰ ਦਾ ਪ੍ਰਬੰਧ ਉਸ ਦੇ ਆਪਣੇ ਹੱਥ ਵਿਚ ਸੀ। ਉਸ ਲਈ ਸਬਜ਼ੀ ਮੰਡੀ ਦੇ ਨੇੜੇ ਸਦਰ ਦਰਵਾਜ਼ੇ ਕੋਲ ਇਕ ਚਬੂਤਰਾ ਉਸਾਰਿਆ ਗਿਆ ਜਿੱਥੇ ਬੈਠ ਕੇ ਉਹ ਦਿੱਲੀ ਵਿਚ ਆਉਣ ਵਾਲੇ ਤਜਾਰਤੀ ਮਾਲ ਦੀ ਚੁੰਗੀ ਵਸੂਲ ਕਰਿਆ ਕਰਦਾ ਸੀ। ਚੁੰਗੀ ਤੋਂ ਇਕੱਠੇ ਹੋਣ ਵਾਲੇ ਪੈਸੇ ਅਤੇ ਸਥਾਨਕ ਸੰਗਤਾਂ ਦੇ ਸਹਿਯੋਗ ਨਾਲ ਗੁਰਦੁਆਰਿਆਂ ਦੀ ਉਸਾਰੀ ਦਾ ਕੰਮ ਪੂਰਾ ਕੀਤਾ ਗਿਆ। ਗੁਰਦੁਆਰੇ ਕਾਇਮ ਹੋ ਜਾਣ ਤੋਂ ਬਾਅਦ ਇਨ੍ਹਾਂ ਵਿਚ ਇਕ-ਇਕ ਗ੍ਰੰਥੀ ਨਿਯੁਕਤ ਕੀਤਾ ਗਿਆ ਅਤੇ ਗੁਰਦੁਆਰਿਆਂ ਦੀ ਸੇਵਾ-ਸੰਭਾਲ ਤੇ ਖਰਚਿਆਂ ਨੂੰ ਪੂਰਾ ਕਰਨ ਲਈ ਇਨ੍ਹਾਂ ਨਾਲ ਸਥਾਈ ਤੌਰ 'ਤੇ ਜਗੀਰਾਂ ਲਗਵਾ ਦਿੱਤੀਆਂ ਗਈਆਂ।

ਚੁੰਗੀ ਇਕੱਠੀ ਕਰਨ ਦੇ ਨਾਲ-ਨਾਲ ਸਰਦਾਰ ਬਘੇਲ ਸਿੰਘ ਦੇ ਕੋਲ ਨਗਰ ਦੇ ਕੋਤਵਾਲ ਦੇ ਅਧਿਕਾਰ ਵੀ ਸਨ। ਸ਼ਹਿਰ ਵਿਚ ਖਾਲਸੇ ਦਾ ਹੁਕਮ ਚੱਲਦਾ ਸੀ। ਉਸ ਵੇਲੇ ਇਹ ਗੱਲ ਆਮ ਪ੍ਰਚਲਤ ਸੀ ਕਿ ਬਾਦਸ਼ਾਹ ਦਾ ਰਾਜ ਕਿਲ੍ਹੇ ਤੇ ਸ਼ਹਿਰ ਦੀਆਂ ਅੰਦਰਲੀਆਂ ਦੀਵਾਰਾਂ ਤਕ ਸੀਮਿਤ ਹੈ ਪਰ ਬਾਹਰ ਰਾਜ ਖਾਲਸੇ ਦਾ ਚੱਲਦਾ ਹੈ। ਜਿਸ ਥਾਂ 'ਤੇ ਟਿਕ ਕੇ ਸਰਦਾਰ ਬਘੇਲ ਸਿੰਘ ਨੇ ਦਿੱਲੀ ਦੇ ਗੁਰਦੁਆਰਿਆਂ ਦੀ ਉਸਾਰੀ

ਕਰਵਾਈ ਸੀ, ਸਮੇਂ ਦੇ ਗੇੜ ਨਾਲ ਉਨ੍ਹਾਂ ਦਾ ਉਹ ਰਿਹਾਇਸ਼ੀ ਸਥਾਨ ਲੁਪਤ ਹੋ ਚੁੱਕਾ ਹੈ ਜਿਸ ਦੀ ਭਾਲ ਕਰਨੀ ਚਾਹੀਦੀ ਹੈ।

ਪੰਜਾਬ ਪਰਤਣ ਤੋਂ ਪਹਿਲਾ ਸਰਦਾਰ ਬਘੇਲ ਸਿੰਘ ਆਖਰੀ ਵਾਰ ਸ਼ਾਹ ਆਲਮ ਦੂਜੇ ਨੂੰ ਨਵੰਬਰ ੧੭੮੩ ਈ. ਵਿਚ ਮਿਲਿਆ। ਇਹ ਮਿਲਣੀ ਦੋ ਸੁਤੰਤਰ ਰਾਜਿਆਂ ਵਿਚਕਾਰ ਸੀ। ਇਸ ਸਾਰੀ ਕਾਰਵਾਈ ਵਿਚ ਰਾਮ ਦਿਆਲ ਨੇ ਬੜੀ ਅਹਿਮ ਭੂਮਿਕਾ ਨਿਭਾਈ ਸੀ। ਦਰਬਾਰ ਤੋਂ ਵਿਦਾ ਹੋਣ ਸਮੇਂ ਸ਼ਾਹ ਆਲਮ ਨੇ ਸਰਦਾਰ ਬਘੇਲ ਸਿੰਘ ਨੂੰ ਸਾਜ਼ੋ-ਸਾਮਾਨ ਨਾਲ ਲੱਦਿਆ ਇਕ ਹਾਥੀ, ਪੰਜ ਘੋੜੇ, ਹੀਰੇ ਜੜਤ ਇਕ ਕੀਮਤੀ ਮਾਲਾ ਤੇ ਬਹੁਤ ਸਾਰੇ ਵਡਮੁੱਲੇ ਤੋਹਫੇ ਦੇ ਕੇ ਪੂਰੇ ਸ਼ਾਹੀ ਸਨਮਾਨ ਨਾਲ ਤੋਰਿਆ।

ਸਿੱਖਾਂ ਦੇ ਵਾਪਸ, ਪੰਜਾਬ ਪਰਤ ਜਾਣ ਤੋਂ ਬਾਅਦ ਸ਼ਾਹ ਆਲਮ ਨੇ ਫਿਰ ਉਨ੍ਹਾਂ ਵਿਰੁੱਧ ਗੋਂਦਾਂ ਗੁੰਦਣੀਆਂ ਸ਼ੁਰੂ ਕਰ ਦਿੱਤੀਆਂ। ਉਸ ਨੇ ਦਸੰਬਰ ੧੭੮੪ ਈ. ਵਿਚ ਮਰਾਠਾ ਸਰਦਾਰ ਮਾਹਦ ਜੀ ਸਿੰਧੀਆ ਨੂੰ ਵਕੀਲੇ ਮੁਤਲਕ ਬਣਾ ਕੇ ਉਸ ਨੂੰ ਸਿੱਖਾਂ ਅਤੇ ਰੁਹੇਲਿਆਂ ਨੂੰ ਦਬਾਉਣ ਦਾ ਕੰਮ ਸੌਂਪਿਆ। ਇਸੇ ਦੌਰਾਨ ਸਿੱਖਾਂ ਦੀ ਇਕ ਵੱਡੀ ਫੌਜ ਸਰਦਾਰ ਬਘੇਲ ਸਿੰਘ, ਸਰਦਾਰ ਗੁਰਦਿੱਤ ਸਿੰਘ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਕਮਾਨ ਥੱਲੇ ਗੰਗਾ-ਜਮਨਾ ਦੁਆਬ 'ਤੇ ਜਾ ਪਈ। ਉਹ ਵਧਦੇ-ਵਧਦੇ ਗੰਗਾ ਦੇ ਉਰਲੇ ਪਾਰ ਅਵਧ ਤਕ ਪਹੁੰਚ ਗਏ। ਉਨ੍ਹਾਂ ਦੇ ਇਸ ਹਮਲੇ ਤੋਂ ਅਵਧ ਦਾ ਨਵਾਬ ਅਤੇ ਪੂਰਬੀ ਪ੍ਰਾਂਤਾਂ ਵਿਚ ਬੈਠੇ ਅੰਗਰੇਜ਼ ਚੌਕਸ ਹੋ ਗਏ। ਸਿੱਖਾਂ ਦੇ ਸੰਭਾਵਿਤ ਹਮਲੇ ਤੋਂ ਡਰ ਕੇ ਉਨ੍ਹਾਂ ਨੇ ਗੰਗਾ ਦੇ ਪਰਲੇ ਪਾਰ ਮੋਰਚੇਬੰਦੀ ਕਰ ਲਈ। ਪਰ ਸਿੱਖ ਗੰਗਾ ਪਾਰ ਕੀਤੇ ਬਗ਼ੈਰ ਹੀ ਕਈ ਨਗਰਾਂ ਨੂੰ ਜਿੱਤਦੇ ਵਾਪਸ ਪੰਜਾਬ ਪਰਤ ਗਏ।

ਸ਼ਾਹ ਆਲਮ ਦੇ ਬਦਲਦੇ ਵਤੀਰੇ ਕਾਰਨ ਜਨਵਰੀ ੧੭੮੫ ਈ. ਵਿਚ ਇਕ ਵਾਰ ਫਿਰ ਸਰਦਾਰ ਬਘੇਲ ਸਿੰਘ ਨੇ ਦਿੱਲੀ 'ਤੇ ਹਮਲਾ ਕੀਤਾ। ਉਸ ਦੇ ਨਾਲ ਸਰਦਾਰ ਗੁਰਦਿੱਤ ਸਿੰਘ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਵੀ ਸਨ। ਇਸ ਵਾਰ ਮਰਾਠਾ ਸਰਦਾਰ ਅੰਬਾ ਜੀ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਦੀ ਮਦਦ 'ਤੇ ਸੀ। ਸਰਦਾਰ ਬਘੇਲ ਸਿੰਘ ਨੇ ਉਨ੍ਹਾਂ ਦੀਆਂ ਸਾਂਝੀਆਂ ਫੌਜਾਂ ਨੂੰ ਹਰਾ ਕੇ ਸ਼ਾਹ ਆਲਮ ਤੋਂ ਭਾਰੀ ਨਜ਼ਰਾਨਾ ਵਸੂਲ ਕੀਤਾ। ੩੦ ਮਾਰਚ ੧੭੮੫ ਈ. ਨੂੰ ਸ਼ਾਹ ਆਲਮ ਨਾਲ ਇਕ ਸੰਧੀ 'ਤੇ ਦਸਤਖਤ ਕੀਤੇ ਗਏ ਜਿਸ ਅਨੁਸਾਰ ਉਸ ਨੇ ਦਸ ਲੱਖ ਰੁਪਿਆ ਸਾਲਾਨਾ ਸਰਦਾਰ ਬਘੇਲ ਸਿੰਘ ਨੂੰ ਦੇਣਾ ਮਨਜ਼ੂਰ ਕਰ ਲਿਆ। ਇਸ ਸੰਧੀ 'ਤੇ ਦਸਤਖ਼ਤ ਕਰਨ ਸਮੇਂ ਸਰਦਾਰ ਬਘੇਲ ਸਿੰਘ ਦੇ ਨਾਲ ਸਰਦਾਰ ਕਰਮ ਸਿੰਘ, ਸਰਦਾਰ ਦੁਲਚਾ ਸਿੰਘ, ਸਰਦਾਰ ਭਾਗ ਸਿੰਘ, ਸਰਦਾਰ ਦੀਵਾਨ ਸਿੰਘ ਅਤੇ ਸਰਦਾਰ ਮੋਹਰ ਸਿੰਘ ਆਦਿ ਸਿੱਖ ਸਰਦਾਰ ਵੀ ਸਨ। ਕਿਹਾ ਜਾਂਦਾ ਹੈ ਕਿ ਜਦੋਂ ਤਕ ਸਰਦਾਰ ਬਘੇਲ ਸਿੰਘ ਜ਼ਿੰਦਾ ਰਹੇ ੧੦ ਲੱਖ ਦੀ ਇਹ ਰਕਮ ਨਿਯਮਤ ਤੌਰ 'ਤੇ ਉਨ੍ਹਾਂ ਨੂੰ ਮਿਲਦੀ ਰਹੀ।

੧੭੮੭ ਈ. ਦੇ ਅੱਧ ਵਿਚ ਜਦੋਂ ਜ਼ਾਬਤਾ ਖਾਂ ਦੇ ਪੁੱਤਰ ਗੁਲਾਮ ਕਾਦਰ ਰੁਹੇਲੇ ਨੇ ਦਿੱਲੀ 'ਤੇ ਹਮਲਾ ਕੀਤਾ ਤਾਂ ਸ਼ਾਹ ਆਲਮ ਨੇ ਸਿੱਖਾਂ ਦੀ ਮਦਦ ਲੈਣ ਲਈ ਸਰਦਾਰ

ਬਘੇਲ ਸਿੰਘ ਨੂੰ ਕਈ ਚਿੱਠੀਆਂ ਲਿਖੀਆਂ ਪਰ ਸਿੱਖਾਂ ਨੂੰ ਇਸ ਗੱਲ ਦਾ ਇਤਰਾਜ਼ ਸੀ ਕਿ ਮੁਗ਼ਲ ਦਰਬਾਰ ਵਿਚ ਰਹਿ ਰਹੇ ਮਰਾਠੇ ਉਨ੍ਹਾਂ ਵਿਰੁੱਧ ਲੜੇ ਸਨ ਅਤੇ ਉਨ੍ਹਾਂ ਨੂੰ ਉਹ ਸਨਮਾਨ ਨਹੀਂ ਸੀ ਦਿੱਤਾ ਗਿਆ ਜਿਸ ਦੇ ਉਹ ਹੱਕਦਾਰ ਸਨ। ਇਸ ਲਈ ਸਰਦਾਰ ਬਘੇਲ ਸਿੰਘ ਨੇ ਮੁਗ਼ਲ ਬਾਦਸ਼ਾਹ ਦੀ ਮਦਦ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਗ਼ੁਲਾਮ ਕਾਦਰ ਨੇ ਦਿੱਲੀ 'ਤੇ ਹਮਲਾ ਕਰ ਕੇ ਲਾਲ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਸ਼ਾਹ ਆਲਮ ਨੂੰ ਬੰਦੀ ਬਣਾ ਕੇ ਉਸ ਦੇ ਸਾਹਮਣੇ ਲਿਆਂਦਾ ਗਿਆ। ਗ਼ੁਲਾਮ ਕਾਦਰ ਦੇ ਹੁਕਮ ਨਾਲ ੧੦ ਅਗਸਤ ੧੭੮੮ ਈ. ਨੂੰ ਸ਼ਾਹ ਆਲਮ ਨੂੰ ਅੰਨ੍ਹਾ ਕਰ ਦਿੱਤਾ ਗਿਆ।

ਹੁਣ ਸਰਦਾਰ ਬਘੇਲ ਸਿੰਘ ਦੀ ਉਮਰ ਵਧਦੀ ਜਾ ਰਹੀ ਸੀ। ਉਹ ਆਪਣਾ ਬਹੁਤਾ ਸਮਾਂ ਆਪਣੀ ਰਾਜਧਾਨੀ ਛਲੌਦੀ (ਕਰਨਾਲ), ਅੰਮ੍ਰਿਤਸਰ ਅਤੇ ਹਰਿਆਣਾ (ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਰਹਿ ਕੇ ਬਿਤਾਉਣ ਲੱਗ ਪਿਆ। ਸਿੱਖ ਮਿਸਲਾਂ ਵਿੱਚੋਂ ਭੰਗੀ ਅਤੇ ਸ਼ੁਕਰਚੱਕੀਆ ਮਿਸਲ ਦੇ ਸਰਦਾਰਾਂ ਨੇ ਆਪਣੀਆਂ ਗਤੀਵਿਧੀਆਂ ਤੇਜ਼ ਕਰ ਦਿੱਤੀਆਂ ਸਨ। ਸਰਦਾਰ ਬਘੇਲ ਸਿੰਘ ਦਾ ਇਕ ਬਜ਼ੁਰਗ ਨੇਤਾ ਵਜੋਂ ਸਾਰੇ ਸਿੱਖ ਸਰਦਾਰ ਸਤਿਕਾਰ ਕਰਦੇ ਸਨ ਅਤੇ ਉਨ੍ਹਾਂ ਕੋਲੋਂ ਅਗਵਾਈ ਲੈਂਦੇ ਸਨ। ੧੭੯੮ ਈ. ਵਿਚ ਜਦੋਂ ਜਾਰਜ ਥੌਮਸ ਨੇ ਜੀਂਦ ਉੱਪਰ ਹਮਲਾ ਕੀਤਾ ਤਾਂ ਸਰਦਾਰ ਬਘੇਲ ਸਿੰਘ ਆਪਣੀ ਵਡੇਰੀ ਉਮਰ ਦੇ ਬਾਵਜੂਦ ਵੀ ਜੀਂਦ ਦੇ ਰਾਜੇ ਦੀ ਮੱਦਦ ਲਈ ਪਹੁੰਚ ਗਿਆ। ਇਸੇ ਤਰ੍ਹਾਂ ਜਦੋਂ ਜਾਰਜ ਥੌਮਸ ਨੇ ਪਟਿਆਲੇ ਦੁਆਲੇ ਘੇਰਾ ਪਾ ਲਿਆ ਤਾਂ ਰਾਣੀ ਸਾਹਿਬ ਕੌਰ ਦੀ ਬੇਨਤੀ 'ਤੇ ਸਰਦਾਰ ਬਘੇਲ ਸਿੰਘ ਆਪਣੇ ਸਾਥੀ ਭਾਗ ਸਿੰਘ ਨੂੰ ਨਾਲ ਲੈ ਕੇ ਉਨ੍ਹਾਂ ਦੀ ਮਦਦ ਲਈ ਆ ਗਿਆ। ਉਹ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ ਸੀ ਕਿ ਕੋਈ ਹੋਰ ਤਾਕਤ ਸਿੱਖ ਰਿਆਸਤਾਂ ਨੂੰ ਦਬਾ ਕੇ ਉਨ੍ਹਾਂ 'ਤੇ ਕਬਜ਼ਾ ਕਰ ਲਵੇ। ਸਮੇਂ ਸਿਰ ਪਹੁੰਚੀ ਮਦਦ ਕਾਰਨ ਜਾਰਜ ਥੌਮਸ ਨੂੰ ਪਟਿਆਲੇ ਦਾ ਘੇਰਾ ਚੁੱਕਣਾ ਪੈ ਗਿਆ।

## ਦੇਹਾਂਤ

ਸੰਨ ੧੮੦੦ ਈ. ਵਿਚ ਸਰਦਾਰ ਬਘੇਲ ਸਿੰਘ ਸ੍ਰੀ ਅੰਮ੍ਰਿਤਸਰ ਅਤੇ ਤਰਨਤਾਰਨ ਦੇ ਦਰਸ਼ਨ ਕਰਨ ਲਈ ਗਿਆ। ਸਰਦਾਰ ਬਘੇਲ ਸਿੰਘ ਦਾ ਦੇਹਾਂਤ ੧੮੦੨ ਈ. ਵਿਚ ਹੋਇਆ। ਉਨ੍ਹਾਂ ਦੀ ਯਾਦਗਾਰ ਹਰਿਆਣਾ (ਜ਼ਿਲ੍ਹਾ ਹੁਸ਼ਿਆਰਪੁਰ) ਵਿਚ ਹੈ। ਭਾਈ ਕਾਹਨ ਸਿੰਘ ਨਾਭਾ ਉਨ੍ਹਾਂ ਦਾ ਦੇਹਾਂਤ ਅੰਮ੍ਰਿਤਸਰ ਵਿਖੇ ਹੋਇਆ ਲਿਖਦੇ ਹਨ। ਇਸ ਮਹਾਨ ਯੋਧੇ ਦੀ ਯਾਦ ਵਿਚ ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਗੁਰਦੁਆਰਾ ਬੰਗਲਾ ਸਾਹਿਬ ਵਿਖੇ 'ਬਾਬਾ ਬਘੇਲ ਸਿੰਘ ਅਜਾਇਬ ਘਰ' ਸਥਾਪਤ ਹੈ ਜਿਸ ਨੂੰ ਵੇਖਣ ਲਈ ਦੇਸ਼-ਵਿਦੇਸ਼ ਤੋਂ ਸੰਗਤਾਂ ਆਉਂਦੀਆਂ ਤੇ ਉਨ੍ਹਾਂ ਪ੍ਰਤੀ ਆਪਣੀ ਕ੍ਰਿਤੱਗਤਾ ਦਾ ਪ੍ਰਗਟਾਵਾ ਕਰਦੀਆਂ ਹਨ। ■

# ਮਾਦਾ ਭਰੂਣ ਹੱਤਿਆ ਅਤੇ ਗੁਰਮਤਿ

*-ਭਾਈ ਨਿਸ਼ਾਨ ਸਿੰਘ ਗੰਡੀਵਿੰਡ**

ਰੱਬ ਜਾਣੇ! ਕੀ ਹੋ ਗਿਆ ਹੈ ਸਾਡੇ ਸਮਾਜ ਨੂੰ, ਏਨੀ ਘਟੀਆ ਸੋਚ, ਬਸ, ਅਜੇ ਮਾਂ ਦੇ ਅੰਦਰ ਮਾਦਾ ਭਰੂਣ ਹੋਣ ਦਾ ਪਤਾ ਹੀ ਲੱਗਦਾ ਹੈ, ਤਾਂ ਮਾਂ-ਪਿਉ ਕੀ? ਸਾਰਾ ਪਰਵਾਰ ਇਕਦਮ ਚੁੱਪ ਹੋ ਜਾਂਦਾ ਹੈ, ਜਿਵੇਂ ਕੋਈ ਸੱਪ ਸੁੰਘ ਗਿਆ ਹੋਵੇ ਤੇ ਅੱਖਾਂ ਵਿਚ ਮੋਟੇ-ਮੋਟੇ ਗਲੇਡੂ ਭਰ ਲੈਂਦੇ ਹਨ, ਜਿਵੇਂ ਕਿਸੇ ਦੀ ਸੱਜਰੀ ਮੌਤ ਦੀ ਖ਼ਬਰ ਸੁਣੀ ਹੋਵੇ। ਇਹ ਅੱਖਾਂ ਵਿਚ ਟਪਕਦੇ ਅੱਥਰੂ ਕਿਸੇ ਨੂੰ ਮੌਤ ਤੋਂ ਬਚਾਉਣ ਵਾਸਤੇ ਨਹੀਂ, ਸਗੋਂ ਕਿਸੇ ਨੰਨ੍ਹੀ ਜਿਹੀ ਜਾਨ ਨੂੰ ਕਤਲ ਕਰਨ/ਕਰਵਾਉਣ ਲਈ ਵਹਿੰਦੇ ਹਨ। ਸਾਰੇ ਪਰਵਾਰ ਦੇ ਮਨ ਵਿਚ ਇਕ ਹੀ ਘੁੰਮਣਘੇਰੀ ਉੱਠੀ ਜਾਂਦੀ ਹੈ ਕਿ ਕਿਵੇਂ ਨਾ ਕਿਵੇਂ ਮਾਂ ਦੀ ਕੁੱਖ ਵਿਚਲੇ ਬੀਜ ਨੂੰ ਪੁੰਗਰਨ ਤੋਂ ਪਹਿਲਾਂ ਹੀ ਫਨਾਹ ਕੀਤਾ ਜਾਵੇ।

ਮਾਂ, ਉਸ ਫੁੱਲ ਨੂੰ ਜਿਸ ਨੇ ਉਸ ਦੀ ਕੁੱਖ ਵਿੱਚੋਂ ਪੈਦਾ ਹੋ ਕੇ ਉਸ ਦੇ ਪਰਵਾਰ/ਸੰਸਾਰ ਦੀ ਫੁਲਵਾੜੀ ਦਾ ਸ਼ਿੰਗਾਰ ਬਣ ਕੇ, ਮਨ ਮੋਹਣ ਵਾਲੀ ਮਿੱਠੀ-ਮਿੱਠੀ ਖੁਸ਼ਬੋ ਦੇਣੀ ਸੀ, ਉਸ ਨੂੰ ਗਰਭ ਦੌਰਾਨ ਹੀ ਖ਼ਤਮ ਕਰਨ ਵਾਸਤੇ ਖੁਦ ਤਿਆਰ ਹੋ ਜਾਂਦੀ ਹੈ। ਜਾਂ ਫਿਰ ਉਸ ਨੂੰ ਉਸ ਦੇ ਪਰਵਾਰਿਕ ਮੈਂਬਰ ਹੀ ਮਜਬੂਰ ਕਰ ਦਿੰਦੇ ਹਨ।

ਅੱਜ ਵੀ ਕਿਤੇ-ਕਿਤੇ ਪੁਰਾਣੀ ਪਰੰਪਰਾ ਅਨੁਸਾਰ, ਮਾਂ ਆਪਣੇ ਬੱਚਿਆਂ ਨੂੰ ਮੜ੍ਹੀਆਂ/ਕਬਰਾਂ ਵੱਲੋਂ ਜਾਣੋਂ ਰੋਕਦੀ ਹੈ ਜਾਂ ਫਿਰ ਮੂੰਹ ਜੂਠਾ ਕਰ ਕੇ ਜਾਣ ਲਈ ਕਹਿੰਦੀ ਹੈ ਕਿਉਂਕਿ ਉਸ ਦੇ ਮਨ ਦਾ ਭਰਮ ਹੈ ਕਿ ਮੜ੍ਹੀਆਂ/ਕਬਰਾਂ ਵਿਚ ਦਫਨਾਏ/ਸਾੜੇ ਗਏ ਮੁਰਦਿਆਂ ਦੀਆਂ ਰੂਹਾਂ ਬੱਚਿਆਂ ਨੂੰ ਚਿੰਬੜਦੀਆਂ ਤੇ ਕਸ਼ਟ ਦਿੰਦੀਆਂ ਹਨ, ਪਰ ਜਿਹੜੀ ਮਾਂ ਆਪਣੇ ਪੇਟ ਅੰਦਰ ਹੀ ਆਪਣੀ ਬਾਲੜੀ ਨੂੰ ਤਿੱਖੇ ਔਜ਼ਾਰਾਂ ਨਾਲ ਕਤਲ ਕਰਾਉਣਾ ਪ੍ਰਵਾਨ ਕਰ ਲੈਂਦੀ ਹੈ ਕੀ ਉਹ ਮਾਂ, ਮਾਂ ਕਹਾਉਣ ਦੀ ਹੱਕਦਾਰ ਹੋ ਸਕਦੀ ਹੈ?

ਕੁੜੀਆਂ ਨੂੰ ਜੰਮਦਿਆਂ ਹੀ ਮਾਰ ਦੇਣ ਦੀ ਰੀਤ ਬੜੀ ਪੁਰਾਣੀ ਚਲੀ ਆਉਂਦੀ ਹੈ, ਜੋ ਅੱਜਕਲ੍ਹ ਬੜੇ ਜ਼ੋਰਾਂ 'ਤੇ ਹੈ। ਪਹਿਲੇ ਸਮੇਂ ਵਿਚ ਮਾਸੂਮ ਬੱਚੀ ਦਾ ਗਲ ਘੁੱਟ ਕੇ, ਅਫੀਮ ਦੇ ਕੇ ਕਤਲ ਕੀਤਾ ਜਾਂਦਾ ਸੀ ਜਾਂ ਫਿਰ ਬੱਚੀ ਦੇ ਮੂੰਹ ਵਿਚ 'ਅੱਕ ਭਿੱਜੀ ਰੂੰ ਦੀ ਵੱਟੀ' ਪਾ ਕੇ। ਹਾਂ! ਨਾਲ ਇਹ ਵੀ ਕਿਹਾ ਜਾਂਦਾ ਸੀ ਕਿ "ਗੁੜ ਖਾਈਂ, ਪੂਣੀ ਕੱਤੀਂ। ਆਪ ਨਾ ਆਈਂ, ਵੀਰ ਨੂੰ ਘੱਤੀਂ।"

ਅਜੋਕੇ ਸਮਾਜ ਵਿਚ ਘਟੀਆ ਸੋਚ ਵਾਲਿਆਂ ਨੇ ਪੁਰਾਣੇ ਢੰਗ ਨਾਲੋਂ ਨਵਾਂ ਢੰਗ

** ਗ੍ਰੰਥੀ, ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ, ਠੱਠਾ (ਤਰਨਤਾਰਨ)।ਮੋ:੯੮੧੫੪-੪੩੨੮੫*

ਅਪਣਾ ਲਿਆ ਹੈ। ਹੁਣ ਪਰਵਾਰਿਕ ਮੈਂਬਰ ਦੇ ਕਹਿਣ 'ਤੇ ਜਾਂ ਫਿਰ ਆਪਣੀ ਰੁਚੀ ਅਨੁਸਾਰ ਮਾਂ, ਆਪਣੇ ਹਿਰਦੇ ਵਿੱਚੋਂ ਤਰਸ/ਮਮਤਾ ਨੂੰ ਕੱਢਦਿਆਂ, ਬੇਟੀ ਨੂੰ ਜਨਮ ਲੈਣ ਤੋਂ ਪਹਿਲਾਂ ਹੀ ਕਤਲ ਕਰਵਾ ਦਿੰਦੀ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਚਨ ਹਨ:

*ਸੀਲਖਾਨ ਕੰਨਯਾ ਇਕ ਹੋਵੈ।*
*ਪੁਤ੍ਰੀ ਬਿਨੁ ਜਗੁ ਗ੍ਰਿਹਸਤਿ ਵਿਗੋਵੈ।* *(ਗੁਰ ਬਿਲਾਸ ਪਾਤਸ਼ਾਹੀ ਛੇਵੀਂ)*

ਸਮਝ ਨਹੀਂ ਆਉਂਦੀ ਕਿ ਉਂਞ ਅਸੀਂ ਕਹਿੰਦੇ ਹਾਂ, "ਫਲਾਣੀ ਚੀਜ਼ ਖਾਣੀ ਪਾਪ ਹੈ, ਫਲਾਣਾ ਕੰਮ ਕਰਨਾ ਪਾਪ ਹੈ" ਪਰ ਅਸੀਂ ਕਦੇ ਸੋਚਿਆ ਹੈ ਕਿ ਧੀਆਂ ਨੂੰ ਸੰਸਾਰ 'ਤੇ ਆਉਣ ਤੋਂ ਪਹਿਲਾਂ ਹੀ ਕਤਲ ਕਰ/ਕਰਵਾ ਦੇਣਾ ਕੀ ਪੁੰਨ ਹੈ? ਇਹ ਤਾਂ ਘੋਰ ਪਾਪ ਹੈ। ਯਾਦ ਰਹੇ ਕਿ ਕਾਦਰ ਤੇ ਕੁਦਰਤ ਦੀ ਰਜ਼ਾ ਵਿਚ ਨਾ ਚੱਲਣ ਵਾਲੇ ਨੂੰ ਹਮੇਸ਼ਾਂ ਦੁੱਖ ਹੀ ਨਸੀਬ ਹੁੰਦਾ ਹੈ। ਆਮ ਹੀ ਸੁਣਨ ਨੂੰ ਮਿਲਦਾ ਹੈ ਕਿ ਮਾਪਿਆਂ ਦਾ ਦਿਲ ਏਨਾ ਨਾਜ਼ੁਕ ਹੁੰਦਾ ਹੈ ਕਿ ਉਹ ਆਪਣੇ ਬੱਚੇ ਤਾਂ ਕੀ, ਕਿਸੇ ਹੋਰ ਦੇ ਬੱਚੇ ਦਾ ਦੁੱਖ-ਦਰਦ ਵੀ ਨਹੀਂ ਸਹਾਰ ਸਕਦੇ, ਪਰ ਸਮਝ ਨਹੀਂ ਆਉਂਦੀ ਕਿ ਉਹ ਕਿੰਨੇ ਕਠੋਰ ਤੇ ਨਿਰਦਈ ਮਾਪੇ ਹੋਣਗੇ, ਜੋ ਆਪਣੀ ਮਾਸੂਮ ਜਿਹੀ ਬਾਲੜੀ, ਆਪਣੇ ਪਿਆਰ ਨੂੰ ਡਾਕਟਰ ਰੂਪੀ ਜਲਾਦ ਦੇ ਹਵਾਲੇ ਆਪਣੇ ਆਪ ਕਰਦੇ ਹਨ ਤਾਂ ਕਿ ਉਹ ਜਲਾਦ (ਡਾਕਟਰ) ਆਪਣੇ ਤਿੱਖੇ ਔਜ਼ਾਰਾਂ ਨਾਲ ਨੋਚ-ਨੋਚ ਕੇ ਕਤਲ ਕਰ ਸਕੇ।

ਬੇਸ਼ੱਕ ਉਨ੍ਹਾਂ ਮਾਸੂਮ ਧੀਆਂ ਦੀਆਂ ਚੀਕਾਂ ਅੰਨ੍ਹੇ-ਬੋਲ਼ੇ ਹੋਏ ਮਾਪਿਆਂ ਦੇ ਕੰਨਾਂ ਵਿਚ ਨਹੀਂ ਪੈਂਦੀਆਂ, ਪਰ ਜਗਤ ਦੇ ਵਾਰਸ ਉਸ ਅਕਾਲ ਪੁਰਖ ਦੇ ਕੰਨੀਂ ਜ਼ਰੂਰ ਪੈਂਦੀਆਂ ਹਨ ਤੇ ਉਹ ਇਸ ਜ਼ੁਲਮ ਦੇ ਭਾਗੀਦਾਰਾਂ ਨੂੰ ਸਜ਼ਾ ਵੀ ਜ਼ਰੂਰ ਦਿੰਦਾ ਹੈ। ਕਈ ਵਾਰ ਤਾਂ ਉਹ ਉਸੇ ਵੇਲੇ ਹੀ ਕੀਤੇ ਦੀ ਸਜ਼ਾ ਦੇ ਦਿੰਦਾ ਹੈ, ਜਦੋਂ ਮਾਸੂਮ ਬਾਲੜੀ ਦਾ ਕਤਲ ਹੋ ਜਾਣ ਤੋਂ ਬਾਅਦ ਮਾਪਿਆਂ ਨੂੰ ਉਸ ਦੇ ਬਾਲ (ਪੁੱਤ) ਹੋਣ ਦਾ ਪਤਾ ਲੱਗਦਾ ਹੈ। ਫਿਰ ਉਹ ਰੋਂਦੇ-ਵਿਲਕਦੇ ਸ਼ੁਦਾਈ ਬਣ ਜਾਂਦੇ ਹਨ। ਨੰਨ੍ਹੀਆਂ ਜਾਨਾਂ ਨੂੰ ਕਤਲ ਕਰਵਾਉਣ ਗਈਆਂ ਮਾਵਾਂ ਕਈ ਵਾਰ ਖੁਦ ਵੀ ਮਰ ਜਾਂਦੀਆਂ ਹਨ ਅਤੇ ਕਈ ਬਾਂਝ ਭਾਵ ਬੱਚਾ ਪੈਦਾ ਕਰਨ ਤੋਂ ਅਸਮਰੱਥ ਹੋ ਜਾਂਦੀਆਂ ਹਨ।

ਸਿਆਣੇ ਲੋਕ ਕਹਿੰਦੇ ਹਨ ਕਿ "ਡਾਕਟਰ ਰੱਬ ਦਾ ਦੂਜਾ ਰੂਪ ਹੁੰਦੇ ਹਨ"। ਕੀ ਉਹ ਡਾਕਟਰ ਵੀ ਰੱਬ ਦਾ ਦੂਜਾ ਰੂਪ ਹੋਵੇਗਾ ਜੋ ਮਾਸੂਮ ਧੀਆਂ ਨੂੰ ਤਰ੍ਹਾਂ-ਤਰ੍ਹਾਂ ਦੀਆਂ ਦਵਾਈਆਂ ਜਾਂ ਤਿੱਖੇ ਔਜ਼ਾਰਾਂ ਨਾਲ ਨੋਚ-ਨੋਚ, ਕੱਟ-ਕੱਟ ਕੇ ਕਤਲ ਕਰਦਾ ਹੈ? ਨਹੀਂ, ਉਹ ਤਾਂ ਜਮਦੂਤਾਂ ਦਾ ਦੂਜਾ ਰੂਪ ਹੈ।

ਅਫਸੋਸ ਕਿ ਸਾਡਾ ਸਮਾਜ ਜਿੱਥੇ ਧੀਆਂ ਪ੍ਰਤੀ ਆਪਣੇ ਮਨਾਂ ਵਿਚ ਕੁੱਟ-ਕੁੱਟ ਕੇ ਨਫ਼ਰਤ ਭਰੀ ਬੈਠਾ ਹੈ, ਉੱਥੇ ਪੁੱਤਰ ਪ੍ਰਾਪਤੀ ਲਈ ਹਰ ਵਿੰਗਾ-ਟੇਢਾ ਰਾਹ

ਅਪਣਾਉਣ ਲਈ ਅੱਡੀ-ਚੋਟੀ ਦਾ ਜ਼ੋਰ ਲਗਾਉਂਦਾ ਹੈ। ਬੇਸੂਝੇ ਲੋਕਾਂ ਦਾ ਕਹਿਣਾ ਹੈ ਕਿ "ਪੁੱਤਰ ਵੰਸ਼ ਨੂੰ ਅੱਗੇ ਤੋਰਦਾ ਹੈ ਤੇ ਬੁਢੇਪੇ ਵਿਚ ਮਾਪਿਆਂ ਦਾ ਸਹਾਰਾ ਬਣਦਾ ਹੈ।" ਕੀ ਇਨ੍ਹਾਂ ਕਦੇ ਇਹ ਸੋਚਿਆ ਹੈ ਕਿ ਜਿੱਥੇ ਪੁੱਤ ਵੰਸ਼ ਨੂੰ ਅੱਗੇ ਤੋਰਦਾ ਹੈ, ਉਥੇ ਉਹ ਆਪਣੀ ਵੰਸ਼ ਦੇ ਵਡੇਰਿਆਂ ਨੂੰ ਭੁੱਲ ਵੀ ਜਾਂਦਾ ਹੈ। ਇਥੋਂ ਤਕ ਕਿ ਉਸ ਦੇ ਮਨ ਵਿਚ ਆਪਣੀ ਵੰਸ਼ ਦੇ ਭੈਣਾਂ-ਭਰਾਵਾਂ ਪ੍ਰਤੀ ਨਫ਼ਰਤ ਵੀ ਭਰੀ ਹੁੰਦੀ ਹੈ। ਯਾਦ ਰਹੇ ਕਿ ਕੋਈ ਵਿਰਲਾ ਹੀ ਪੁੱਤ ਹੁੰਦਾ ਹੈ ਜੋ ਬੁਢਾਪੇ ਵਿਚ ਆਪਣੇ ਮਾਂ-ਪਿਉ ਦੀ ਸੇਵਾ/ਸਤਿਕਾਰ ਕਰਦਾ ਹੋਵੇ। ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਕਥਨ ਕਰਦੇ ਹਨ:

*ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ।* *(ਵਾਰ ੩੭:੧੨)*

ਇਸ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਹੈ ਕਿ ਬਹੁਤੀਆਂ ਧੀਆਂ ਆਪਣੇ ਸਹੁਰੇ ਘਰ ਵਿਚ ਆਪਣੀ ਸ੍ਰੇਸ਼ਟ ਮਤ ਦਾ ਪ੍ਰਕਾਸ਼ ਕਰ ਕੇ ਆਪਣੇ ਮਾਂ-ਪਿਉ ਦਾ ਨਾਮ ਰੁਸ਼ਨਾ ਦਿੰਦੀਆਂ ਹਨ ਅਤੇ ਸੱਤ ਸਮੁੰਦਰਾਂ ਤੋਂ ਪਾਰ ਵੱਸਦੀ ਧੀ, ਆਪਣੇ ਮਾਪਿਆਂ ਦੀ ਖੈਰ-ਸੁੱਖ ਤੇ ਤੰਦਰੁਸਤੀ ਵਾਸਤੇ ਵਾਹਿਗੁਰੂ ਅੱਗੇ ਅਰਦਾਸ ਕਰਦੀ ਹੈ।

ਜੇਕਰ ਨੰਨ੍ਹੀ-ਮੁੰਨੀ ਜਾਨ ਦੇ ਕਾਤਲ ਇਹ ਸੋਚਦੇ ਹਨ ਜਾਂ ਕਹਿੰਦੇ ਹਨ ਕਿ "ਅਸੀਂ ਦਾਜ ਰੂਪੀ ਦੈਂਤ ਦੇ ਨਿਗਲ ਜਾਣ ਤੋਂ ਡਰਦਿਆਂ ਮਾਸੂਮ ਬਾਲੜੀ ਨੂੰ ਮੌਤ ਦੇ ਘਾਟ ਉਤਾਰਿਆ ਹੈ" ਤਾਂ ਇਹ ਉਨ੍ਹਾਂ ਦੀ ਕੋਝੀ ਸੋਚ ਹੈ। ਹੋ ਸਕਦਾ ਹੈ ਕਿ ਉਸ ਧੀ ਨੇ ਕੋਈ ਵਕੀਲ, ਅਫਸਰ ਜਾਂ ਮੰਤਰੀ ਬਣ ਕੇ ਹੀ ਦਾਜ ਰੂਪੀ ਦੈਂਤ ਨੂੰ ਨੱਥ ਪਾਉਣੀ ਹੋਵੇ।

ਮਾਦਾ ਭਰੂਣ ਹੱਤਿਆ ਨੂੰ ਰੋਕਣ ਵਾਸਤੇ ਬੇਸ਼ੱਕ ਕਾਨੂੰਨ ਬਣੇ ਹਨ, ਪਰ ਉਹ ਫਾਈਲਾਂ ਦਾ ਸ਼ਿੰਗਾਰ ਤੇ ਲੁੱਟ ਦਾ ਸਾਧਨ ਹੀ ਬਣੇ ਹਨ। ਭ੍ਰਿਸ਼ਟ ਹੋ ਚੁੱਕੀ ਸਰਕਾਰ, ਅਹੁਦੇਦਾਰੀਆਂ ਦੇ ਨਸ਼ੇ/ਲਾਲਚ ਵਿਚ ਅੰਨ੍ਹੀ-ਬੋਲ਼ੀ ਹੋਈ, ਮਾਸੂਮ ਜਿੰਦਾਂ ਦੇ ਕਾਤਲਾਂ ਨੂੰ ਸਜ਼ਾ ਦੇਣ/ਦਿਵਾਉਣ ਤੋਂ ਕੰਨੀ ਕਤਰਾਉਂਦੀ ਹੈ।

ਸਵਾਲ ਇਹ ਉੱਠਦਾ ਹੈ ਕਿ ਇਹ ਘੋਰ ਪਾਪ ਕਦੋਂ ਤਕ ਹੋਵੇਗਾ? ਔਰਤ ਕੁਦਰਤ ਦੀ ਗੋਦੀ ਦਾ ਅਨਮੋਲ ਰਤਨ ਹੈ। ਔਰਤ ਜਾਤੀ ਨੂੰ ਕੁਬੋਲ ਵਰਤ ਕੇ ਦੁਰਕਾਰਨ/ਮਾਰਨ ਵਾਲਿਆਂ ਨੂੰ ਗੁਰੂ ਨਾਨਕ ਮਹਾਰਾਜ ਜੀ ਉਪਦੇਸ਼ ਕਰਦੇ ਹਨ:

*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਰਵਉੱਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਰ ਕੇ ਲੋਕਾਂ ਦਾ ਨਜ਼ਰੀਆ ਬਦਲਣ ਦੇ ਨਾਲ ਹੀ ਹੁਕਮ ਜਾਰੀ ਕੀਤਾ, "ਮੇਰਾ ਸਿੱਖ ਮੇਰੀ

ਖੁਸ਼ੀ ਦਾ ਪਾਤਰ ਤਾਂ ਬਣੇਗਾ ਜੇ ਇਸ ਤਖ਼ਤ ਦਾ ਹੁਕਮ ਮੰਨੇਗਾ। ਸਿਰ ਗੁੰਮ, ਨੜੀਮਾਰ, ਕੁੜੀਮਾਰ ਨਾਲ ਮਿਲਵਰਤਨ ਨਾ ਕੀਤਾ ਜਾਵੇ।"

ਗੁਰੂ ਨਾਨਕ ਪਾਤਸ਼ਾਹ ਭਾਈ ਬਾਲੇ ਵਾਲੀ ਸਾਖੀ ਵਿਚ ਕਹਿੰਦੇ ਹਨ, "ਸੁਣ ਭਾਈ ਬਾਲਾ! ਇਹ ਬੜੀ ਭਾਰੀ ਹੱਤਿਆ ਹੈ, ਕੰਨਿਆ ਦਾ ਦਰਬ ਲੈਣਾ ਤੇ ਕੰਨਿਆ ਮਾਰਨੀ, ਪਰ ਸੰਸਾਰ ਇਸ ਹੱਤਿਆ ਵਿਚ ਲੱਗ ਰਿਹਾ ਹੈ।" ਭਾਈ ਚੌਪਾ ਸਿੰਘ ਜੀ ਗੁਰੂ ਸਾਹਿਬ ਦੇ ਉਪਦੇਸ਼ਾਂ ਨੂੰ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਲਿਖਦੇ ਹਨ:

*"ਜੋ ਗੁਰੂ ਕਾ ਸਿਖ ਹੋਇ ਸੋ ਕੰਨਿਆ ਨਾ ਮਾਰੇ ਅਤੇ ਨੜੀਮਾਰ, ਕੁੜੀ ਮਾਰ ਨਾਲ ਨਾ ਵਰਤੇ...।" (ਰਹਤਨਾਮਾ)*

ਐਸੇ ਉਪਦੇਸ਼ਾਂ ਨੂੰ ਜੇਕਰ ਮਨੁੱਖਤਾ ਸਮਝ ਲਵੇ, ਡਾਕਟਰ ਇਸ ਘੋਰ ਪਾਪ ਨੂੰ ਰੋਕਣ ਵਾਸਤੇ ਬਹੁਤ ਵੱਡਾ ਯੋਗਦਾਨ ਪਾ ਸਕਦੇ ਹਨ, ਜੇਕਰ ਉਹ ਪ੍ਰਣ ਕਰਨ ਕਿ ਅਸੀਂ ਮਾਦਾ-ਭਰੂਣ ਹੱਤਿਆ ਨਹੀਂ ਕਰਨੀ, ਅਸੀਂ ਪਾਪਾਂ ਦੇ ਭਾਗੀ ਨਹੀਂ ਬਣਨਾ। ਡਾਕਟਰ ਹਸਪਤਾਲ ਦੇ ਮੇਨ ਗੇਟ 'ਤੇ ਇਹ ਫੱਟੀ ਲਿਖ ਕੇ ਲਟਕਾਉਣ ਤਕ ਨਾ ਰਹਿਣ ਕਿ 'ਇਥੇ ਲਿੰਗ ਨਿਰਧਾਰਨ ਟੈਸਟ ਨਹੀਂ ਹੁੰਦੇ"। ਸਗੋਂ ਇਹ ਟੈਸਟ ਵੈਸੇ ਹੀ ਬੰਦ ਕਰ ਦੇਣ ਅਤੇ ਭਰੂਣ ਹੱਤਿਆ ਕਰਵਾਉਣ ਆਏ ਪਰਵਾਰਾਂ ਨੂੰ ਸਮਝਾਉਣ ਕਿ ਧੀਆਂ ਤੇ ਪੁੱਤਾਂ ਵਿਚ ਕੋਈ ਫਰਕ ਨਹੀਂ ਹੈ, ਹੋ ਸਕਦਾ ਹੈ ਕਿ ਇਨ੍ਹਾਂ ਧੀਆਂ ਨੇ ਹੀ ਸਮਾਜ ਵਿਚ ਫੈਲ ਰਹੀਆਂ ਬੁਰਿਆਈਆਂ ਨੂੰ ਖ਼ਤਮ ਕਰਨਾ ਹੋਵੇ, ਹੋ ਸਕਦਾ ਹੈ ਕਿ ਇਨ੍ਹਾਂ ਦੀ ਕੁੱਖ ਤੋਂ ਪੈਦਾ ਹੋ ਕੇ ਕਿਸੇ ਪੁੱਤ ਜਾਂ ਧੀ, ਰੱਬ ਦੇ ਪਿਆਰੇ, ਸੂਰਮੇ, ਨੇਤਾ ਤੇ ਪਰਉਪਕਾਰੀ ਆਦਿ ਨੇ ਹੀ ਤੁਹਾਡੀ ਕੁਲ/ਵੰਸ਼ ਦਾ ਨਾਮ ਉੱਚਾ ਕਰਨਾ ਹੋਵੇ।"

ਬੇਸ਼ੱਕ ਕੋਈ ਆਪਣਾ ਜਾਂ ਬੇਗਾਨਾ ਹੋਵੇ, ਜਦੋਂ ਵੀ ਉਹ ਭੈਣ-ਭਰਾ ਭਰੂਣ ਹੱਤਿਆ ਵਰਗਾ ਕੁਕਰਮ ਕਰਨ/ਕਰਵਾਉਣ ਲਈ ਤਿਆਰ ਹੋਵੇ ਪਹਿਲੀ ਗੱਲ ਉਸ ਨੂੰ ਸਮਝਾਉਣਾ ਫ਼ਰਜ਼ ਬਣਦਾ ਹੈ, ਅਗਰ ਉਹ ਆਪਣੀ ਅੜੀ 'ਤੇ ਅੜਿਆ ਰਹੇ ਤਾਂ ਉਸ ਨੂੰ ਕਾਨੂੰਨ ਦੇ ਹਵਾਲੇ ਕਰਨਾ ਹੋਰ ਵੀ ਉੱਤਮ ਫ਼ਰਜ਼ ਹੈ। ਗੁਰਮਤਿ ਦੀ ਸਿੱਖਿਆ ਹੈ:

*"ਕੁੜੀ ਮਾਰ ਆਦਿਕ ਹੈਂ ਜੇਤੇ। ਮਨ ਤੇ ਦੂਰ ਤਿਆਗੇ ਤੇਤੇ।"*

*(ਰਹਿਤਨਾਮਾ ਭਾਈ ਦੇਸਾ ਸਿੰਘ)*

ਉਪਰੋਕਤ ਉਪਦੇਸ਼ਾਂ 'ਤੇ ਪਹਿਰਾ ਦਿੰਦਿਆਂ, ਆਓ ਪ੍ਰਣ ਕਰੀਏ ਕਿ ਅਸੀਂ ਖੁਦ ਵੀ ਮਾਦਾ ਭਰੂਣ ਹੱਤਿਆ ਵਰਗਾ ਕੁਕਰਮ ਨਹੀਂ ਕਰਨਾ ਅਤੇ ਇਹੋ ਜਿਹਾ ਗੁਨਾਹ/ਪਾਪ ਕਰਨ ਵਾਲੇ ਵਿਰੁੱਧ ਲਾਮਬੰਦ ਵੀ ਹੋਣਾ ਹੈ। ਗੁਰੂ ਭਲੀ ਕਰੇਗਾ!

■

# ਔਰਤ-ਜਾਤੀ ਦੀ ਪਰੰਪਰਾ ਅਤੇ ਗੁਰਮਤਿ-ਮਾਰਗ ਵਿਚ ਸਥਾਨ

*-ਡਾ. ਰਛਪਾਲ ਸਿੰਘ**

**ਪਰੰਪਰਾ :** ਆਦਿ ਕਾਲ ਤੋਂ ਹੀ ਭਾਰਤ ਵਿਚ ਮਰਦ-ਪ੍ਰਧਾਨ ਸਮਾਜ ਰਿਹਾ ਹੈ, ਜਿਸ ਦੇ ਫਲਸਰੂਪ ਔਰਤ ਸਦਾ ਹੀ ਘਿਰਣਾ ਦੀ ਪਾਤਰ ਰਹੀ ਹੈ। 'ਸੰਯੁਕਤ ਰਾਸ਼ਟਰ' ਵਿਚ ਦਰਜ ਅੰਕੜਿਆਂ ਮੁਤਾਬਿਕ ਪਹਿਲੇ ਨੰਬਰ 'ਤੇ ਚੀਨ ਹੈ, ਜਿੱਥੇ ਹਰ ਸਾਲ ਤਿੰਨ ਕਰੋੜ ਕੁੜੀਆਂ ਜੰਮਣ ਤੋਂ ਪਹਿਲਾਂ ਜਾਂ ਜੰਮਦੇ ਹੀ ਮਾਰ ਦਿੱਤੀਆਂ ਜਾਂਦੀਆਂ ਹਨ। ਇਸੇ ਤਰ੍ਹਾਂ ਦੂਜੇ ਨੰਬਰ 'ਤੇ ਭਾਰਤ ਵਿਚ ਹਰ ਸਾਲ ੨.੬੦ ਕਰੋੜ ਕੁੜੀਆਂ ਮਾਰ ਦਿੱਤੀਆਂ ਜਾਂਦੀਆਂ ਹਨ ਜਦਕਿ ਪਾਕਿਸਤਾਨ ਵਿਚ ਇਹ ਗਿਣਤੀ ਲਗਭਗ ੩੨ ਲੱਖ ਹੈ। ਇਸ ਤਰ੍ਹਾਂ ਚੀਨ ਅਤੇ ਭਾਰਤ ਲੜਕੀਆਂ ਲਈ ਬੁੱਚੜਖਾਨੇ ਬਣੇ ਹੋਏ ਹਨ। ਮਾਦਾ ਭਰੂਣ ਦਾ ਕਤਲੇਆਮ ਵਿਗਿਆਨਕ ਯੁੱਗ ਵਿਚ ਪ੍ਰਚੰਡ ਰੂਪ ਧਾਰਨ ਕਰ ਰਿਹਾ ਹੈ। ਕੁਦਰਤ ਦੀ ਇਸ ਅਮੋਲਕ ਦਾਤ (ਮਾਦਾ ਭਰੂਣ) ਦੀ ਸੰਪੂਰਨ ਸੁਰੱਖਿਆ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਹੋ ਚੁੱਕਾ ਹੈ।

ਚਹੁੰ ਵਰਣਾਂ ਦੇ ਸਾਂਝੇ ਜਗਤ-ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੋਂ ਪਹਿਲਾਂ ਇਸਤਰੀ ਜਾਤੀ ਨਾਲ ਘੋਰ ਵਿਤਕਰਾ ਕੀਤਾ ਜਾਂਦਾ ਸੀ। ਪੁਰਾਤਨ ਸਭਿਅਤਾ ਦਾ ਮੁਖੀ ਅਖਵਾਉਣ ਵਾਲੇ ਯੂਨਾਨ ਵਿਚ ਔਰਤਾਂ ਨੂੰ ਸਭ ਪ੍ਰਕਾਰ ਦੇ ਮਾਨਵੀ ਅਧਿਕਾਰਾਂ ਤੋਂ ਵਾਂਝਿਆਂ ਰੱਖਿਆ ਜਾਂਦਾ ਸੀ। ਪੁਰਸ਼ਾਂ ਉੱਤੇ ਹੋਣ ਵਾਲੀਆਂ ਕੁਦਰਤੀ ਕਰੋਪੀਆਂ, ਬਦਕਿਸਮਤੀਆਂ ਅਤੇ ਸਮੂਹ ਦੁੱਖਾਂ ਦਾ ਕਾਰਨ ਔਰਤ ਨੂੰ ਮੰਨਿਆ ਜਾਂਦਾ ਸੀ। ਇਸਤਰੀਆਂ ਨੂੰ ਕੇਵਲ ਮਾਤਰ ਸਰੀਰਿਕ-ਤ੍ਰਿਪਤੀ ਦਾ ਸਾਧਨ ਸਮਝਿਆ ਜਾਂਦਾ ਸੀ, ਜਿਸ ਦੇ ਸਿੱਟੇ ਵਜੋਂ ਵੇਸਵਾਪੁਣੇ ਦੀ ਬਿਮਾਰੀ ਜ਼ੋਰਾਂ 'ਤੇ ਸੀ। ਮਿਸਰ ਵਿਚ ਜੰਮਦੀ ਲੜਕੀ ਨੂੰ, ਜਿਊਂਦਿਆਂ ਹੀ ਜ਼ਮੀਨ ਵਿਚ ਦਬਾ ਦੇਣ ਨੂੰ ਚੰਗਾ ਸਮਝਿਆ ਜਾਂਦਾ ਸੀ। ਰੋਮ ਦੀ ਸਭਿਅਤਾ ਕਾਫੀ ਵਿਕਸਤ ਸੀ ਪਰ ਉਸ ਵਿਚ ਵੀ ਔਰਤ ਲਈ ਇਨਸਾਫ ਨਹੀਂ ਸੀ। ਪੁਰਸ਼ ਨੂੰ ਔਰਤ ਦੀ ਜਾਨ ਲੈਣ ਦਾ ਪੂਰਾ ਹੱਕ ਸੀ, ਜਿਸ ਵਿਰੁੱਧ ਸੁਣਵਾਈ, ਅਪੀਲ ਜਾਂ ਫਰਿਆਦ ਕਿਤੇ ਵੀ ਨਹੀਂ ਸੀ ਹੋ ਸਕਦੀ।

ਮਹਾਂਭਾਰਤ ਅਤੇ ਰਮਾਇਣ ਦੇ ਸਮੇਂ ਵਿਚ ਵੀ ਔਰਤ ਨੂੰ ਸਨਮਾਨ ਪ੍ਰਾਪਤ ਨਹੀਂ ਸੀ। ਦਰੋਪਤੀ ਨੂੰ ਵਸਤੂ ਸਮਝ ਕੇ ਜੂਏ ਦੇ ਦਾਅ 'ਤੇ ਲਾ ਦਿੱਤਾ ਗਿਆ। ਸਵਾਮੀ ਤੁਲਸੀ ਦਾਸ ਨੇ ਤਾਂ ਨਾਰੀ ਨੂੰ 'ਅਤਿ-ਨੀਚ' ਦੀ ਸੰਗਿਆ ਦਿੱਤੀ ਹੈ। ਉਸ ਅਨੁਸਾਰ ਢੋਰ, ਮੂਰਖ, ਸੂਦਰ ਅਤੇ ਨਾਰੀ ਪਸ਼ੂ ਸਮਾਨ ਹਨ। ਇਥੋਂ ਤਕ ਕਿਹਾ ਜਾਂਦਾ ਹੈ ਕਿ ਇਨ੍ਹਾਂ ਦੀ ਸਦਾ ਦੁਰਲਾਹਨਤ (ਤਾੜਨਾ) ਹੀ ਹੁੰਦੀ ਰਹੇ ਤਾਂ ਠੀਕ ਹੈ।

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

*(ੳ) ਅਧਮ, ਅਧਮ, ਅਧਮ ਅਤਿ ਨਾਰੀ। ... ...*

*(ਅ) ਢੋਰ ਗਵਾਰ ਸੂਦਰ ਪਸੂ ਨਾਰੀ।*
*ਯੇਹ ਪਾਂਚੋਂ ਤਾੜਨ ਕੇ ਅਧਿਕਾਰੀ।*

ਸਿੱਧ-ਨਾਥ ਸੰਪ੍ਰਦਾਇ ਵਿਚ ਔਰਤ ਨੂੰ ਭਗਤੀ ਮਾਰਗ ਵਿਚ ਵਿਘਨ ਪਾਉਣ ਵਾਲੀ ਦੱਸਿਆ ਗਿਆ ਹੈ। ਉਨ੍ਹਾਂ ਅਨੁਸਾਰ ਜਿਵੇਂ ਲੱਕੜੀ ਨੂੰ 'ਘੁਣ' ਹੌਲੀ-ਹੌਲੀ ਖ਼ਤਮ ਕਰ ਦਿੰਦਾ ਹੈ, ਉਵੇਂ ਪੁਰਸ਼ ਨੂੰ, ਔਰਤ ਤਬਾਹ ਕਰ ਕੇ ਰੱਖ ਦਿੰਦੀ ਹੈ। ਗੋਰਖ ਨਾਥ ਦਾ ਕਥਨ ਹੈ:

*(ੳ) ਦਾਮਿ ਕਾਢਿ ਬਾਘਨ ਲੈ ਆਇਆ।*
*ਮਾਉ ਕਹੇ ਮੇਰਾ ਪੂਤ ਬੇਹਾਇਆ।*
*ਗੀਲੀ ਲਕੜੀ ਕਉ ਘੁਨ ਲਾਇਆ।*
*ਤਿਨ ਡਾਲ ਮੂਲ ਸਣਿ ਖਾਇਆ।*

*(ਅ) ਬਾਘਨਿ ਜਿੰਦ ਲੇਇ ਬਾਘਨਿ ਬਿੰਦ ਲੇਇ, ਬਾਘਨਿ ਹਮਰੀ ਕਾਇਆ।*
*ਇਨਿ ਬਾਘਨਿ ਤ੍ਰੈ ਲੋਈ ਖਾਈ, ਬਦਤਿ ਗੋਰਖ ਰਾਇਆ।*

ਭਗਤ ਛੱਜੂ ਨੇ ਵੀ ਇਸਤ੍ਰੀਆਂ ਦੀ ਬੇਹੱਦ ਨਿੰਦਿਆ ਕੀਤੀ ਹੈ। ਉਹ ਔਰਤਾਂ ਤੋਂ ਪਰ੍ਹੇ-ਪਰ੍ਹੇ ਰਹਿਣ ਦੀ ਗੱਲ ਕਰਦਾ ਹੈ।

*(ੳ) ਨਾਂਗੀ ਨਤਵਾਰੀ ਇਕ ਉੱਜਲ ਬਿਆ ਤਿੱਖੀਆਂ।*
*ਛੱਜੂ ਮਾਰਨ ਬਿਭਚਾਰੀਂ ਬਿਬੇਕੀ ਤੇ ਉਬਰੇ।*

*(ਅ) ਕਾਗਦ ਸੰਦੀ ਪੁਤਲੀ, ਤਉ ਨ ਤ੍ਰਿਯ ਨਿਹਾਰ।*
*ਯੋਹੀ ਮਾਰ ਲਿਜਾਵਹੀ, ਯਥਾ ਬਿਲੋਚਨ ਧਾੜ।*

ਜੈਨ ਮੱਤ ਅਤੇ ਬੁੱਧ ਮੱਤ ਵੇਲੇ ਵੀ ਔਰਤ ਨੂੰ ਪੂਰਾ ਸਤਿਕਾਰ ਪ੍ਰਾਪਤ ਨਹੀਂ ਸੀ ਭਾਵੇਂ ਬੋਧੀਆਂ ਨੇ ਬਹੁਤ ਦੇਰ ਬਾਅਦ ਔਰਤਾਂ ਨੂੰ ਆਪਣੇ ਸੰਘ ਵਿਚ ਸ਼ਾਮਲ ਕਰ ਹੀ ਲਿਆ ਸੀ।

ਦੁਨੀਆਂ ਦੇ ਮਹਾਨ ਫਿਲਾਸਫ਼ਰ ਸੁਕਰਾਤ ਅਤੇ ਅਰਸਤੂ ਆਦਿ ਦੀਆਂ ਨਿਗਾਹਾਂ ਵੀ ਮਰਦ ਨੂੰ ਉਚਿਆਉਣ ਅਤੇ ਇਸਤਰੀ ਨੂੰ ਘਟੀਆ ਦਿਖਾਉਣ ਵਾਲੀਆਂ ਹੀ ਰਹੀਆਂ ਹਨ। ਅਰਸਤੂ ਤਾਂ ਔਰਤ ਨੂੰ ਅਧੂਰਾ ਇਨਸਾਨ ਕਹਿੰਦਾ ਹੈ, ਜਿਸ ਨੇ ਮਰਦ ਦਾ ਹਰ ਹੁਕਮ ਮੰਨਣਾ ਹੈ। ਘਰੇਲੂ ਕੰਮਾਂ ਵਿਚ ਇਹ ਸ੍ਰੇਸ਼ਟ ਹੋਵੇ ਅਤੇ ਬਾਹਰੀ ਧੰਦਿਆਂ ਵਿਚ ਮਰਦ ਦੀ ਆਗਿਆਕਾਰ ਰਹੇ।

ਹਿੰਦੁਸਤਾਨ ਵਿਚ ਮਨੂ-ਸਿਮ੍ਰਤੀ ਦਾ ਕੰਮ-ਪ੍ਰਬੰਧ ਵਧੇਰੇ ਕਰਕੇ ਇਸਤਰੀ ਜਾਤੀ ਪ੍ਰਤੀ ਮੰਦਭਾਵਨਾ ਦਾ ਵਧੇਰੇ ਜ਼ਿੰਮੇਵਾਰ ਹੈ। ਉਸ ਅਨੁਸਾਰ-

"ਇਸਤਰੀ ਕੇਵਲ ਬੇਵਕੂਫਾਂ ਨੂੰ ਨਹੀਂ ਬਲਕਿ ਵਿਦਵਾਨਾਂ ਅਤੇ ਰਿਸ਼ੀਆਂ-ਮੁਨੀਆਂ ਨੂੰ ਵੀ ਆਪਣੀਆਂ ਕਾਮ-ਵਾਸ਼ਨਾਵਾਂ ਦਾ ਸ਼ਿਕਾਰ ਬਣਾ ਕੇ, ਕੁਰਾਹੇ ਪਾ ਦਿੰਦੀ

ਹੈ। ਇਸ ਉੱਤੇ ਸਦਾ ਹੀ ਮਰਦ ਦੀ ਸਰਪ੍ਰਸਤੀ ਰਹੇ, ਇਹ ਤਾਂ ਹੀ ਬਿਹਤਰ ਹੈ।"

ਸ਼ੈਕਸਪੀਅਰ ਨੇ ਮਰਦ ਦੀ ਕਮਜ਼ੋਰੀ ਦਾ ਦੂਜਾ ਨਾਮ ਇਸਤਰੀ ਕਿਹਾ ਹੈ। ਜਿਉਂ-ਜਿਉਂ ਸਮਾਂ ਬੀਤਦਾ ਗਿਆ, ਔਰਤ ਦਾਸੀ ਬਣ ਕੇ ਜੀਵਨ ਬਤੀਤ ਕਰਦੀ ਰਹੀ। ਉਸ ਦੇ ਪਿਆਰ, ਮਮਤਾ, ਬਹਾਦਰੀ ਆਦਿ ਗੁਣਾਂ ਨੂੰ ਨਜ਼ਰ-ਅੰਦਾਜ਼ ਕਰ ਕੇ, ਪਤੀ ਦੀ ਮੌਤ ਦੇ ਪਿੱਛੋਂ, ਉਸ ਦੀ ਬਲਦੀ ਹੋਈ ਚਿਖਾ 'ਤੇ, ਜਿਉਂਦੇ-ਜੀਅ ਸੜ ਮਰਨ ਲਈ ਮਜਬੂਰ ਕਰ ਦਿੱਤਾ ਗਿਆ। ਭਾਰਤ ਵਿਚ ਮੁਸਲਮਾਨਾਂ ਦੇ ਆਉਣ ਨਾਲ ਵਧੇਰੇ ਜ਼ੁਲਮਾਂ ਦਾ ਸ਼ਿਕਾਰ ਵੀ ਔਰਤ ਨੂੰ ਹੀ ਹੋਣਾ ਪਿਆ ਹੈ। ਮੁਸਲਮਾਨ ਹਮਲਾਵਰ ਜਿਥੇ ਭਾਰਤੀ ਧਨ-ਪਦਾਰਥਾਂ ਦੀ ਲੁੱਟ-ਮਾਰ ਕਰ ਕੇ ਲੈ ਜਾਂਦੇ ਰਹੇ, ਉਥੇ ਹਜ਼ਾਰਾਂ ਲੜਕੀਆਂ, ਬਹੂ-ਬੇਟੀਆਂ ਦੀ ਇੱਜ਼ਤ ਮਿੱਟੀ-ਘੱਟੇ ਵਿਚ ਰੋਲ ਕੇ, ਜਬਰਨ ਬੰਨ੍ਹ ਕੇ, ਇੱਥੋਂ ਲਿਜਾਂਦੇ ਰਹੇ।

**ਗੁਰਮਤਿ ਮਾਰਗ**

ਆਦਿ-ਕਾਲ ਤੋਂ ਇਨਸਾਨੀਅਤ ਦੀ ਇਸ ਕਾਣੀ ਵੰਡ, ਘਿਰਣਾਤਮਿਕ ਸੋਚ ਅਤੇ ਰਾਜ-ਦਰਬਾਰ ਵਿਚ ਪ੍ਰਵਾਨਿਤ ਹੋ ਚੁੱਕੀ, ਇਸ ਮੰਦੀ ਮਨੁੱਖੀ ਸੋਚ ਦੇ ਵਿਰੁੱਧ, ਉੱਚੀ ਆਵਾਜ਼ ਨਾਲ, ਬਾਂਹ ਖੜ੍ਹੀ ਕਰ ਕੇ ਜੇ ਕਿਸੇ ਨੇ ਹਾਅ ਦਾ ਨਾਹਰਾ ਮਾਰਿਆ ਹੈ ਤਾਂ ਉਹ ਸਨ—ਵਿਸ਼ਵ ਦੇ ਮਹਾਨ ਕ੍ਰਾਂਤੀਕਾਰੀ ਸ੍ਰੀ ਗੁਰੂ ਨਾਨਕ ਦੇਵ ਜੀ। ਉਨ੍ਹਾਂ ਨੇ ਸਮਕਾਲੀ ਰਾਜਿਆਂ, ਮਹਾਰਾਜਿਆਂ, ਧਾਰਮਿਕ ਕੱਟੜ-ਪੰਥੀਆਂ, ਜੋਗੀਆਂ, ਮੁਲਾਣਿਆਂ ਨੂੰ ਜ਼ੋਰ ਦੇ ਕੇ ਕਿਹਾ ਕਿ "ਉਹ ਔਰਤ ਦਾ ਸਨਮਾਨ ਕਰਨ"। ਰਾਜਿਆਂ ਦੇ ਮੂੰਹ 'ਤੇ ਕਰਾਰੀ ਚੋਟ ਮਾਰਦਿਆਂ ਗੁਰੂ ਜੀ ਨੇ ਆਖਿਆ, "ਆਪਣੀ ਮਾਤਾ (ਜਨਮਦਾਤੀ) ਨੂੰ ਕਿਉਂ ਬੁਰਾ ਆਖਦੇ ਹੋ?

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਔਰਤਾਂ ਵਿੱਚੋਂ ਘੁੰਡ ਕੱਢਣ ਦੇ ਰਿਵਾਜ ਦਾ ਖਾਤਮਾ ਕਰਨ ਦਾ ਉਪਦੇਸ਼ ਦਿੱਤਾ। ਵਿਧਵਾ ਵਿਆਹ ਦਾ ਸਮਰਥਨ ਕਰ ਕੇ ਸਤੀ ਦੀ ਭੈੜੀ ਰਸਮ ਦੀ ਸਖ਼ਤ ਸ਼ਬਦਾਂ ਵਿਚ ਆਲੋਚਨਾ ਕੀਤੀ। ਆਪ ਜੀ ਨੇ ਕਿਹਾ ਕਿ ਮਰੇ ਪਤੀ ਨਾਲ, ਪਤਨੀ ਨੂੰ ਜਿਉਂਦੇ-ਜੀਅ ਸਾੜ ਦੇਣਾ ਯੋਗ ਨਹੀਂ। ਪਤੀ ਦੀ ਮੌਤ ਤੋਂ ਬਾਅਦ ਪ੍ਰਭੂ-ਭਾਣੇ ਨੂੰ ਮੰਨਣਾ ਅਤੇ ਸਬਰ, ਸੰਤੋਖ, ਸੀਲ-ਸੰਜਮ ਨਾਲ ਜੀਵਨ ਬਤੀਤ ਕਰਨਾ ਅਸਲ 'ਸਤੀ' ਹੋਣਾ ਹੈ:

– *ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥੧॥*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥*

– *ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ॥*

*ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ॥*
*ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ॥*
*ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ॥* *(ਪੰਨਾ ੭੮੭)*

ਸ੍ਰੀ ਗੁਰੂ ਅਮਰਦਾਸ ਜੀ ਨੇ ਔਰਤਾਂ ਦਾ ਮਰਦਾਂ ਦੇ ਬਰਾਬਰ ਮਾਣ-ਸਤਿਕਾਰ ਬਹਾਲ ਕੀਤਾ। ਧਰਮ ਪ੍ਰਚਾਰ ਲਈ ੨੨ ਮੰਜੀਆਂ ਵਿੱਚੋਂ, ਦੋ ਮੰਜੀਆਂ ਇਸਤਰੀ ਪ੍ਰਚਾਰਕਾਂ ਲਈ ਥਾਪੀਆਂ ਗਈਆਂ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਨਾਰੀ-ਸਤਿਕਾਰ ਬਹਾਲ ਰੱਖਣ ਲਈ ਉਪਦੇਸ਼ ਕੀਤਾ:

*ਨਿਜ ਨਾਰੀ ਕੇ ਸਾਥ ਨੇਹ ਤੁਮ ਨਿੱਤਿ ਬਢੈਯਹੁ।*
*ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ।*

ਭਾਈ ਗੁਰਦਾਸ ਜੀ ਦੁਆਰਾ ਗੁਰਮਤਿ ਦਾ ਸੰਦੇਸ਼ ਨਾਰੀ ਸਨਮਾਨ ਦੀ ਅਤਿ ਉੱਤਮ ਉਦਾਹਰਣ ਹੈ:

*- ਦੇਖਿ ਪਰਾਈਆਂ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ।* *(ਵਾਰ ੨੯:੧੧)*
*- ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ।* *(ਵਾਰ ੬:੮)*

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਹੋਈ ਗੁਰਮਤਿ ਲਹਿਰ ਨੇ ਸਦੀਆਂ ਤੋਂ ਵਿਗੜਿਆ ਹੋਇਆ, ਔਰਤ ਜਾਤੀ ਦਾ ਪੂਰਨ ਸਤਿਕਾਰ ਬਹਾਲ ਕੀਤਾ।

ਦੁਨੀਆਂ ਦੇ ਇਤਿਹਾਸ ਵਿਚ ਬਹੁਤ ਸਾਰੀਆਂ ਸਿੱਖ ਇਸਤਰੀਆਂ ਨੇ ਉੱਚ ਕੋਟੀ ਦੇ ਮਾਅਰਕੇ ਮਾਰੇ ਹਨ, ਜਿਨ੍ਹਾਂ ਦਾ ਨਾਮ ਹੁਣ ਤਕ ਅਮਰ ਹੈ। ਪਹਿਲੀ ਸਿੱਖ ਇਸਤਰੀ 'ਬੀਬੀ ਨਾਨਕੀ ਜੀ' ਹੋਏ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਹਿਲ 'ਮਾਤਾ ਖੀਵੀ ਜੀ' ਦੀ ਗੁਰੂ ਕੇ ਲੰਗਰ ਪ੍ਰਤੀ ਕੁਸ਼ਲਤਾ, ਯੋਗ ਪ੍ਰਬੰਧ ਅਤੇ ਗੁਰੂ-ਘਰ ਪ੍ਰਤੀ ਸੇਵਾ-ਭਾਵਨਾ ਨੇ ਔਰਤ ਜਾਤੀ ਵਿਚ ਉਤਸ਼ਾਹ ਅਤੇ ਵਿਸ਼ਵਾਸ ਪੈਦਾ ਕਰ ਦਿੱਤਾ:

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥* *(ਪੰਨਾ ੯੬੭)*

ਬੀਬੀ ਅਮਰੋ ਜੀ ਦੀ ਪ੍ਰੇਰਨਾ ਸਦਕਾ ਬਾਬਾ ਅਮਰਦਾਸ ਜੀ ਸਿੱਖ ਬਣੇ ਅਤੇ ਗੁਰੂ ਦੀ ਪਦਵੀ ਨੂੰ ਪ੍ਰਾਪਤ ਹੋਏ। ਬੀਬੀ ਭਾਨੀ ਜੀ ਦਾ ਨਾਮ ਗੁਰੂ ਪਤਨੀ ਅਤੇ ਗੁਰੂ ਮਾਤਾ ਦੇ ਰੂਪ ਵਿਚ ਅਤਿ ਸਨਮਾਨਯੋਗ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਾਦੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਮਾਤਾ ਅਤੇ ਛੇਵੇਂ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਮਹਿਲ ਮਾਤਾ ਨਾਨਕੀ ਜੀ ਦੀ ਮਹਾਨਤਾ ਭਲਾ ਕਿਸ ਤੋਂ ਲੁਕੀ ਹੋਈ ਹੈ? ਸਤਿਗੁਰੂ ਤੇਗ ਬਹਾਦਰ ਜੀ ਦੇ ਮਹਿਲ ਮਾਤਾ ਗੁਜਰੀ ਜੀ ਦੀ ਗੁਰੂ-ਘਰ ਅਤੇ ਮਨੁੱਖਤਾ ਪ੍ਰਤੀ ਸੇਵਾ, ਪਿਆਰ ਅਤੇ ਬਲੀਦਾਨ ਦੀ ਉਦਾਹਰਣ ਵਿਸ਼ਵ ਭਰ ਵਿਚ ਕਿਧਰੇ ਵੀ ਨਹੀਂ ਮਿਲਦੀ। ਆਪ ਜੀ ਨੂੰ ਗੁਰੂ-ਮਹਿਲ ਹੋਣ ਦੇ ਨਾਲ-ਨਾਲ, ਗੁਰੂ-ਨੂੰਹ ਅਤੇ ਗੁਰੂ-ਮਾਤਾ ਹੋਣ ਦਾ ਮਾਣ ਵੀ ਹਾਸਲ ਹੈ। ਪਹਿਲੀ ਸਿੱਖ ਸ਼ਹੀਦ ਔਰਤ ਮਾਤਾ ਗੁਜਰੀ ਜੀ ਹੀ ਹਨ। ਸ੍ਰੀ

ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਸਿੱਖ-ਪੰਥ ਦੀ ਸਫ਼ਲ ਵਾਗਡੋਰ ਸੰਭਾਲਣ ਦੀ ਜ਼ਿੰਮੇਵਾਰੀ ਮਾਤਾ ਸੁੰਦਰੀ ਜੀ ਨੇ ਹੀ ਨਿਭਾਈ ਸੀ। ਮਾਤਾ ਸਾਹਿਬ ਕੌਰ ਜੀ ਨੂੰ ਸਮੂਹ ਖਾਲਸਾ ਪੰਥ ਦੀ ਮਾਤਾ ਹੋਣ ਦਾ ਦਰਜਾ ਪ੍ਰਾਪਤ ਹੈ। ਇਸ ਤੋਂ ਵੱਧ ਸਤਿਕਾਰ ਹੋਰ ਭਲਾ ਕੀ ਹੋ ਸਕਦਾ ਹੈ? ਮਾਤਾ ਭਾਗੋ ਜੀ ਅਤੇ ਕਈ ਹੋਰ ਬਹਾਦਰ ਸਿੱਖ ਔਰਤਾਂ ਸਿੱਖ ਇਤਿਹਾਸ ਦੀਆਂ ਮਹਾਨ ਸਿੰਘਣੀਆਂ ਹਨ।

ਸਿੱਖ ਧਰਮ ਵਿਚ ਔਰਤ ਨੂੰ ਮਰਦ ਦੇ ਬਰਾਬਰ ਦਾ ਦਰਜਾ ਪ੍ਰਾਪਤ ਹੈ। ਔਰਤ ਨੂੰ ਮਰਦ ਦੇ ਬਰਾਬਰ ਅੰਮ੍ਰਿਤ ਛਕਾਇਆ ਜਾਂਦਾ ਹੈ। ਦੋਵਾਂ ਲਈ ਰਹਿਤ ਮਰਯਾਦਾ ਵੀ ਬਰਾਬਰ ਹੈ। ਔਰਤ ਵੀ ਮਰਦਾਂ ਵਾਂਗ ਸਿਰ 'ਤੇ ਕੇਸਕੀ ਸਜਾ ਸਕਦੀ ਹੈ। ਕੀਰਤਨ, ਪਾਠ, ਕਥਾ, ਵਿਖਿਆਨ ਆਦਿ ਵੀ ਕਰ ਸਕਦੀ ਹੈ। ਸਿੱਖ ਔਰਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਦਾ ਸੰਪੂਰਨ ਅਧਿਕਾਰ ਹੈ। ਸਿੱਖ ਰਹਿਤ ਮਰਯਾਦਾ ਵਿਚ ਕੁੜੀ-ਮਾਰ ਨਾਲ ਵਰਤਣ-ਵਿਹਾਰ ਕਰਨ ਦੀ ਮਨਾਹੀ ਹੈ।

**ਵਰਤਮਾਨ ਸਥਿਤੀ :** ਆਧੁਨਿਕ ਵਿਗਿਆਨਕ ਯੁੱਗ ਵਿਚ ਭਰੂਣ ਟੈਸਟ ਕਰਵਾ ਕੇ ਗਰਭਪਾਤ ਕਰਵਾਉਣ ਦੀ ਰੁਚੀ ਆਮ ਹੀ ਹੋ ਗਈ ਹੈ। ਮਾਦਾ ਭਰੂਣ ਹੱਤਿਆ ਦਾ ਕਤਲ ਕਰਨ ਦੇ ਸਿੱਟੇ ਵਜੋਂ ਔਰਤ ਪੁਰਸ਼ ਦਾ ਅਨੁਪਾਤ ੧੦੦੦ ਪਿੱਛੇ ੮੦੦ ਤਕ ਪਹੁੰਚ ਗਿਆ ਹੈ। ਭਾਰਤੀ ਸੰਵਿਧਾਨ ਵਿਚ ੩੩% ਔਰਤਾਂ ਦੇ ਰਾਖਵੇਂਕਰਨ ਨਾਲ, ਇਸ ਭਿਆਨਕ ਲਹਿਰ 'ਤੇ ਕਾਬੂ ਨਹੀਂ ਪਾਇਆ ਜਾ ਸਕਦਾ। ਇਸ ਕੁਕਰਮ ਦੇ ਵਿਰੁੱਧ ਸਾਰਥਕ ਸਿੱਟੇ ਤਾਂ ਹੀ ਨਿਕਲ ਸਕਦੇ ਹਨ ਜੇਕਰ ਲੋਕਾਂ ਦੇ ਮਨ ਵਿਚ, ਸੋਚਣੀ ਵਿਚ ਇਸ ਪ੍ਰਤੀ ਜਾਗਰੂਕਤਾ ਪੈਦਾ ਕੀਤੀ ਜਾਵੇ।

ਇਕ ਔਰਤ, ਔਰਤ ਦੀ ਹੀ ਕਾਤਲ ਨਾ ਬਣੇ, ਸਭ ਕੁਝ ਵਾਹਿਗੁਰੂ ਦੀ ਦਾਤ ਸਮਝ ਕੇ ਪ੍ਰਵਾਨ ਕੀਤਾ ਜਾਵੇ।

ਐ ਸਿੱਖੀ ਦੇ ਵਾਰਸੋ! ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸੇਵਕੋ, ਪੁੱਤਰੋ ਅਤੇ ਧੀਓ! ਅੱਖਾਂ ਖੋਲ੍ਹੋ। ਆਪਣੇ ਅਮੀਰ ਵਿਰਸੇ ਦੀ ਪਛਾਣ ਕਰੋ। ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਪਹਿਲਾਂ, ਔਰਤ ਜਾਤੀ ਦੀ ਜੋ ਤਰਸਯੋਗ ਹਾਲਤ ਸੀ, ਅੱਜ ਬਿਲਕੁਲ ਉਹੀ ਸਥਿਤੀ ਤਾਂ ਭਾਵੇਂ ਨਹੀਂ ਹੈ ਪਰ ਸਮੇਂ ਦੀ ਸੋਚ ਪੁੱਠੀ ਚੱਲ ਗਈ ਹੈ। ਜੇਕਰ ਅਜਿਹੇ ਹਾਲਾਤ ਹੀ ਰਹੇ, ਤਾਂ ਗੁਰੂ ਬਾਬੇ ਦੇ ਦਰਸਾਏ ਮਾਰਗ ਤੋਂ ਅਸੀਂ ਲਾਂਭੇ ਹੋ ਜਾਵਾਂਗੇ। ਲੜਕੀ ਜਾਂ ਲੜਕਾ ਪੈਦਾ ਹੋਣਾ, ਕੁਦਰਤ ਦੀ ਦੇਣ ਹੈ। ਕੁਦਰਤੀ ਦੇਣ ਨੂੰ ਅਕਾਲ ਪੁਰਖ ਦਾ ਭਾਣਾ ਮੰਨਣਾ ਚਾਹੀਦਾ ਹੈ। ਕੁਦਰਤ ਦੇ ਇਸ ਭਾਣੇ (ਹੁਕਮ) ਨਾਲ ਟੱਕਰ ਲੈਣੀ, ਭਵਿੱਖ ਵਿਚ ਸਰਵਨਾਸ਼ਕ ਬਣ ਜਾਵੇਗੀ। ਆਪਣੀ ਮੌਤ ਆਪ ਨਾ ਸਹੇੜੀਏ। ਗੁਰ-ਉਪਦੇਸ਼ ਨੂੰ ਅੱਗੇ ਤੋਰਨ ਲਈ ਸਮੁੱਚਾ ਸਿੱਖ-ਜਗਤ ਇਕਜੁੱਟ ਹੋਈਏ। ਇਸ ਨਾਲ ਦੂਜਿਆਂ ਨੂੰ ਵੀ ਪ੍ਰੇਰਨਾ ਮਿਲ ਸਕੇਗੀ।

*(ਬਾਕੀ ਸਫ਼ਾ ੯੫ 'ਤੇ)*

# ਬਾਬਾ ਨਿਧਾਨ ਸਿੰਘ

*-ਸ. ਪਰਮਜੀਤ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਰਬ ਦੇ ਮਾਰੂਥਲਾਂ ਵਿਚ, ਹਿਮਾਲਾ ਪਰਬਤ ਦੀਆਂ ਬਰਫਾਨੀ ਚੋਟੀਆਂ ਉੱਪਰ, ਤੀਰਥਾਂ ਉੱਤੇ ਜਾਣ ਵਾਲੇ ਅਤੇ ਨੌਂ ਖੰਡ ਪ੍ਰਿਥਵੀ ਉੱਤੇ ਰਹਿਣ ਵਾਲੇ ਪ੍ਰਾਣੀਆਂ ਨੂੰ ਸਤਿਨਾਮੁ ਦਾ ਉਪਦੇਸ਼ ਦੇ ਕੇ ਸੱਚ ਦੇ ਰਸਤੇ ਪਾਇਆ। ਗੁਰੂ-ਕਾਲ ਦੇ ਸਮੇਂ ਅਤੇ ਬਾਅਦ ਵਿਚ ਅਨੇਕਾਂ ਮਹਾਂਪੁਰਖ ਹੋਏ ਹਨ ਜਿਨ੍ਹਾਂ ਨੇ ਇਸ ਮਾਰਗ 'ਤੇ ਚਲਦਿਆਂ ਇਤਿਹਾਸ ਦੇ ਪੰਨਿਆਂ ਉੱਤੇ ਆਪਣੀਆਂ ਅਮਿਟ ਪੈੜਾਂ ਛੱਡੀਆਂ ਹਨ। ਇਨ੍ਹਾਂ ਵਿਚ ਆਪਣੀ ਰਹਿਣੀ ਤੇ ਕਹਿਣੀ ਨਾਲ ਸਿੱਖੀ ਦੀ ਸੇਵਾ ਕਰਨ ਵਾਲਿਆਂ ਦੀ ਲੰਬੀ ਕਤਾਰ ਹੈ।

ਇਨ੍ਹਾਂ ਮਹਾਨ ਸਿੱਖਾਂ ਵਿਚ ਹੀ ਬਾਬਾ ਨਿਧਾਨ ਸਿੰਘ ਜੀ ਦਾ ਨਾਮ ਵੀ ਸ਼ਾਮਲ ਹੈ ਜਿਨ੍ਹਾਂ ਨੇ ਦਸਮੇਸ਼ ਪਿਤਾ ਜੀ ਦੇ ਜੋਤੀ ਜੋਤਿ ਸਮਾਉਣ ਵਾਲੇ ਅਸਥਾਨ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਨਾਂਦੇੜ ਵਿਖੇ ਲੰਗਰ ਦੀ ਸੇਵਾ ਅਰੰਭ ਕਰ ਕੇ ਇਕ ਵਿਸ਼ੇਸ਼ ਨਾਮਣਾ ਖੱਟਿਆ ਹੈ। ਬਾਬਾ ਨਿਧਾਨ ਸਿੰਘ ਜੀ ਨੇ ਆਪਣਾ ਸੰਪੂਰਨ ਜੀਵਨ ਗੁਰਮਤਿ ਅਨੁਸਾਰ ਬਤੀਤ ਕੀਤਾ। ਸਤਿਗੁਰਾਂ ਨੂੰ ਪੂਰਨ ਰੂਪ ਵਿਚ ਸਮਰਪਿਤ ਬਾਬਾ ਨਿਧਾਨ ਸਿੰਘ ਜੀ ਆਪਣੇ ਜਨਮ-ਸਥਾਨ ਨਡਾਲੋਂ ਨਗਰ, ਜ਼ਿਲ੍ਹਾ ਹੁਸ਼ਿਆਰਪੁਰ ਤੋਂ ਲੈ ਕੇ ਆਪਣੇ ਅੰਤਿਮ ਸਥਾਨ ਨਾਂਦੇੜ ਸਾਹਿਬ ਤਕ ਸਿੱਖੀ ਵਿਚ ਲੀਨ ਹੋ ਕੇ ਕਾਰਜ ਕਰਦੇ ਰਹੇ।

ਅਜੋਕੇ ਸਮੇਂ ਜਦੋਂ ਕਪਟ, ਕੂੜ, ਪਾਖੰਡ, ਕਰਮਕਾਂਡ, ਤ੍ਰਿਸ਼ਨਾਲੂ, ਈਰਖਾਲੂ ਬਿਰਤੀਆਂ ਵਾਲੇ ਅਖੌਤੀ ਸੰਤਾਂ ਅਤੇ ਡੇਰੇਦਾਰਾਂ ਦੀ ਭਰਮਾਰ ਹੈ ਤਾਂ ਵੀਹਵੀਂ ਸਦੀ ਦੇ ਮਹਾਨ ਤਿਆਗੀ, ਪਰਉਪਕਾਰੀ, ਸੇਵਾ ਅਤੇ ਸਿਮਰਨ ਦੇ ਪੁੰਜ ਗੁਰਸਿੱਖ ਬਾਬਾ ਨਿਧਾਨ ਸਿੰਘ ਜੀ ਹਜ਼ੂਰ ਸਾਹਿਬ ਵਾਲੇ ਇਕ ਸੱਚੇ ਸੰਤ ਦੇ ਰੋਲ ਮਾਡਲ ਦਾ ਵਧੀਆ ਨਮੂਨਾ ਹਨ। ਆਪ ਜੀ ਦੁਆਰਾ ਅਰੰਭ ਕੀਤੀ ਲੰਗਰ ਦੀ ਸੇਵਾ ਅੱਜ ਹਜ਼ੂਰ ਸਾਹਿਬ ਵਿਖੇ ਇਕ ਵਿਸ਼ਾਲ ਰੂਪ ਅਖਤਿਆਰ ਕਰ ਚੁੱਕੀ ਹੈ।

ਬਾਬਾ ਨਿਧਾਨ ਸਿੰਘ ਜੀ ਦਾ ਜਨਮ ਪਿੰਡ ਨਡਾਲੋਂ, ਤਹਿਸੀਲ ਗੜ੍ਹਸ਼ੰਕਰ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਪਿਤਾ ਸਰਦਾਰ ਉੱਤਮ ਸਿੰਘ ਦੇ ਘਰ ਮਾਤਾ ਗੁਲਾਬ ਕੌਰ ਜੀ ਦੀ ਕੁੱਖੋਂ ੨੫ ਮਾਰਚ, ੧੮੮੨ ਈ. ਨੂੰ ਹੋਇਆ। ਬਚਪਨ ਵਿਚ ਆਪ ਜੀ ਉੱਤੇ ਬਾਬਾ ਦੀਵਾਨ ਸਿੰਘ ਜੀ ਦਾ ਅਮਿਟ ਪ੍ਰਭਾਵ ਪਿਆ ਅਤੇ ਆਪ ਦੀ ਲਗਨ ਵਾਹਿਗੁਰੂ ਦੀ ਭਗਤੀ ਵੱਲ ਲੱਗ ਗਈ। ਜਵਾਨੀ ਵਿਚ ਪੈਰ ਧਰਦਿਆਂ ਆਪ ਨੇ

** ਨਿੱਜੀ ਸਹਾਇਕ ਪ੍ਰਧਾਨ ਸਾਹਿਬ, ਸ਼੍ਰੋ: ਗੁ:ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:੯੮੫੫੮-੯੫੫੫੮*

ਸ਼ਸਤਰ-ਵਿੱਦਿਆ ਦੀ ਸਿਖਲਾਈ ਲੈ ਕੇ ਖਾਲਸਾਈ ਮਾਰਸ਼ਲ ਆਰਟ ਗਤਕਾ ਆਦਿ ਵਿਚ ਨਿਪੁੰਨਤਾ ਹਾਸਲ ਕਰ ਲਈ। ਛੇਤੀ ਹੀ ਬਾਬਾ ਨਿਧਾਨ ਸਿੰਘ ਜੀ ਚੰਗੀ ਸਰੀਰਕ ਦਿੱਖ ਕਰਕੇ ਫੌਜ ਵਿਚ ਭਰਤੀ ਹੋ ਗਏ ਅਤੇ ਆਪ ਨੇ ਝਾਂਸੀ ਦੇ ਪੰਜ ਨੰਬਰ ਰਸਾਲਾ ਵਿਖੇ ਥੋੜ੍ਹਾ ਸਮਾਂ ਨੌਕਰੀ ਕੀਤੀ।

ਆਪ ਦੇ ਜੀਵਨ-ਕਾਲ ਵਿਚ ਉਸ ਮੌਕੇ ਇਕ ਮਹੱਤਵਪੂਰਨ ਮੋੜ ਆਇਆ ਜਦੋਂ ਆਪ ਨੇ ਇਕ ਦਿਨ ਸੰਗਤਾਂ ਦਾ ਇਕ ਜਥਾ ਹਜ਼ੂਰ ਸਾਹਿਬ ਵੱਲ ਜਾਂਦਾ ਦੇਖਿਆ। ਬਾਬਾ ਜੀ ਨੂੰ ਵੀ ਹਜ਼ੂਰ ਸਾਹਿਬ ਜਾਣ ਲਈ ਇਕ ਨਿਰਾਲੀ ਅਤੇ ਰੂਹਾਨੀ ਖਿੱਚ ਮਹਿਸੂਸ ਹੋਣ ਲੱਗੀ। ਗੁਰੂ ਨਾਲ ਪਿਆਰ ਕਰਨ ਵਾਲੀ ਪਿਆਸੀ ਜਿੰਦ ਅਬਚਲ ਨਗਰ ਵੱਲ ਚੱਲਣ ਲਈ ਉਤਾਵਲੀ ਹੋਣ ਲੱਗੀ। ਅਧਿਆਤਮਿਕ ਉੱਚਤਾ ਦੇ ਸਤੋਗੁਣੀ ਪ੍ਰਭਾਵ ਕਾਰਨ ਆਪ ਨੇ ਨੌਕਰੀ ਛੱਡ ਕੇ ਹਜ਼ੂਰ ਸਾਹਿਬ ਵੱਲ ਚਾਲੇ ਪਾ ਦਿੱਤੇ। ਦਸਮੇਸ਼ ਪਿਤਾ ਦੇ ਪਵਿੱਤਰ ਸਥਾਨ ਸ੍ਰੀ ਹਜ਼ੂਰ ਸਾਹਿਬ ਨੇ ਇਤਨਾ ਪ੍ਰਭਾਵਿਤ ਕੀਤਾ ਕਿ ਆਪ ਉਥੇ ਹੀ ਟਿਕ ਗਏ। ਪਹਿਲੇ-ਪਹਿਲ ਆਪ ਨੇ ਕਈ ਦਿਨ ਹੇਠਲੇ ਨਿਸ਼ਾਨ ਸਾਹਿਬ ਕੋਲ ਆਸਣ ਕੀਤਾ ਅਤੇ ਇਥੇ ਹੀ ਸਿਮਰਨ-ਬੰਦਗੀ ਕਰਨ ਉਪਰੰਤ ਕੁਝ ਚਿਰ ਬਾਅਦ ਸੱਚਖੰਡ ਦੀ ਉੱਤਰੀ ਬਾਹੀ ਦੇ ਪਿਛਲੇ ਪਾਸੇ ਯਾਤਰੂਆਂ ਦੀ ਸਹੂਲਤ ਦਾ ਧਿਆਨ ਰੱਖਦੇ ਹੋਏ ਜਲ ਦੀ ਸੇਵਾ ਅਰੰਭ ਕੀਤੀ।

ਫਿਰ ਕੁਝ ਚਿਰ ਬਾਅਦ ਛੋਲਿਆਂ ਦੀਆਂ ਬੱਕਲੀਆਂ ਦੀ ਸੇਵਾ ਅਰੰਭ ਕੀਤੀ। ਆਪ ਬਹੁਤੀ ਵਾਰ ਭੁੱਖੇ ਸੌਂ ਜਾਂਦੇ ਪਰ ਕਿਸੇ ਯਾਤਰੂ ਨੂੰ ਭੁੱਖਾ ਨਾ ਜਾਣ ਦਿੰਦੇ। ਆਪ ਡੇਢ ਮਣ ਦੀ ਪਾਣੀ ਦੀ ਗਾਗਰ ਗੋਦਾਵਰੀ ਤੋਂ ਸੰਗਤ ਨੂੰ ਜਲ ਛਕਾਉਣ ਵਾਸਤੇ ਲੈ ਕੇ ਆਉਂਦੇ। ਸਥਾਨਕ ਲੋਕ ਆਪ ਨਾਲ ਪਿਆਰ ਕਰਦੇ ਸਨ ਪਰ ਕੁਝ ਪੰਥ-ਵਿਰੋਧੀ ਆਪ ਨਾਲ ਈਰਖਾ ਕਰਨ ਲੱਗ ਪਏ ਅਤੇ ਇਹ ਈਰਖਾ ਏਨੀ ਵਧ ਗਈ ਕਿ ਇਕ ਦਿਨ ਆਪ ਜੀ ਨੂੰ ਇਸ ਸੇਵਾ ਤੋਂ ਹੱਥ ਧੋਣਾ ਪਿਆ।

ਆਪ ਨੇ ਇਕ ਇਮਲੀ ਦੇ ਦਰਖ਼ਤ ਥੱਲੇ ਜਿੱਥੇ ਹੁਣ ਗੁਰਦੁਆਰਾ ਲੰਗਰ ਸਾਹਿਬ ਹੈ, ਝੌਂਪੜੀ ਬਣਾ ਲਈ ਅਤੇ ਛੋਲਿਆਂ ਦੀ ਸੇਵਾ ਫਿਰ ਅਰੰਭ ਕਰ ਦਿੱਤੀ। ਇਸ ਸੇਵਾ ਦਾ ਪ੍ਰਤਾਪ ਇੰਨਾ ਰੰਗ ਲਿਆਇਆ ਕਿ ਅਖੀਰ ਇਥੇ ਲੰਗਰ ਵੀ ਸਜਣ ਲੱਗ ਪਿਆ। ਹੁਣ ਇਹ ਸੰਸਥਾ ਇਕ ਵਿਸ਼ਾਲ ਆਕਾਰ ਲੈ ਚੁੱਕੀ ਹੈ।

ਆਪ ਨੇ ਗੁਰਬਾਣੀ ਦੇ ਪਵਿੱਤਰ ਵਾਕ "ਗੁਰੂ ਦੁਆਰੈ ਹੋਇ ਸੋਝੀ ਪਾਇਸੀ" ਦੇ ਮੱਦੇ ਨਜ਼ਰ ਅਨੇਕ ਗੁਰਦੁਆਰਿਆਂ ਦੀ ਸੇਵਾ ਕਰਾਈ। ਗੁਰਦੁਆਰਾ ਲੰਗਰ ਸਾਹਿਬ, ਨਾਂਦੇੜ ਤੋਂ ਇਲਾਵਾ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਆਉਣ ਵਾਲੀ ਸੰਗਤ ਨੂੰ ਕਿਸੇ ਕਿਸਮ ਦੀ ਕੋਈ ਪ੍ਰੇਸ਼ਾਨੀ ਨਾ ਹੋਵੇ ਇਸ ਲਈ ਮਨਮਾਂੜ ਵਿਖੇ ਸਥਿਤ ਗੁਰਦੁਆਰਾ ਗੁਪਤਸਰ ਸਾਹਿਬ ਦੀ ਉਸਾਰੀ ਕਰਵਾਈ, ਜਿਥੇ ਸ੍ਰੀ ਹਜ਼ੂਰ

ਸਾਹਿਬ ਨਾਂਦੇੜ ਜਾਣ ਲਈ ਸੰਗਤ ਨੂੰ ਗੱਡੀ ਬਦਲਣੀ ਪੈਂਦੀ ਸੀ। ਸੰਗਤ ਉੱਥੇ ਰੁਕ ਕੇ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਦੀ ਅਤੇ ਨਿਵਾਸ ਦੀ ਸਹੂਲਤ ਹੋਣ ਕਰਕੇ ਉਥੇ ਆ ਕੇ ਸੰਗਤ ਵਿਸ਼ਰਾਮ ਵੀ ਕਰਦੀ। ਇਸ ਤੋਂ ਇਲਾਵਾ ਆਪ ਜੀ ਨੇ ਗੁਰਦੁਆਰਾ ਰਤਨਗੜ੍ਹ ਸਾਹਿਬ, ਗੁਰਦੁਆਰਾ ੩੩ ਖਾਲਸਾ ਦੀਵਾਨ ਕਰਾਚੀ, ਗੁਰਦੁਆਰਾ ਸੰਤ ਦੀਵਾਨ ਨਡਾਲੋਂ ਅਤੇ ਹੋਰ ਅਨੇਕਾਂ ਗੁਰਧਾਮਾਂ ਦੀ ਸੇਵਾ ਕਰਾਈ। ਆਪ ਜੀ ਉਨ੍ਹਾਂ ਪੰਜ ਪਿਆਰਿਆਂ 'ਚ ਸ਼ਾਮਲ ਸਨ, ਜਿਨ੍ਹਾਂ ਪੰਜਾ ਸਾਹਿਬ ਵਿਖੇ ਦਰਬਾਰ ਸਾਹਿਬ ਦੀ ਨਵੀਂ ਇਮਾਰਤ ਦਾ ਨੀਂਹ-ਪੱਥਰ ੧੪ ਅਕਤੂਬਰ ੧੯੩੨ ਨੂੰ ਰੱਖਿਆ।

ਗੁਰਧਾਮਾਂ ਦੀ ਸੇਵਾ ਦੇ ਨਾਲ-ਨਾਲ ਬਾਬਾ ਜੀ ਨੇ ਸਿੱਖੀ ਪ੍ਰਚਾਰ ਅਤੇ ਪ੍ਰਸਾਰ ਵਿਚ ਵੀ ਅਹਿਮ ਯੋਗਦਾਨ ਪਾਇਆ। ਗੁਰਬਾਣੀ ਦਾ ਮਹਾਂਵਾਕ 'ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ' ਵਿੱਦਿਆ ਦੀ ਜੁਗਤ ਅਤੇ ਉਦੇਸ਼ ਨੂੰ ਪ੍ਰਗਟ ਕਰਦਾ ਹੈ। ਇਸ ਕਰਕੇ ਬਾਬਾ ਜੀ ਨੇ ਸੰਸਾਰ ਦੇ ਪਰਉਪਕਾਰ ਵਾਸਤੇ ਸਕੂਲਾਂ ਅਤੇ ਕਾਲਜਾਂ ਨੂੰ ਵੀ ਆਰਥਿਕ ਸਹਾਇਤਾ ਦਿੱਤੀ।

ਬਾਬਾ ਨਿਧਾਨ ਸਿੰਘ ਜੀ ਨੇ ਗੁਰ-ਸ਼ਬਦ ਦੁਆਰਾ ਸਤਿਗੁਰੂ ਨਾਲ ਸਾਂਝ ਪਾ ਕੇ ਨਾਮ-ਸਿਮਰਨ ਕੀਤਾ। ਇਸ ਬੰਦਗੀ ਦੁਆਰਾ ਹਾਸਲ ਹੋਏ ਬ੍ਰਹਮ-ਗਿਆਨ ਨੂੰ ਅਮਲੀ ਜੀਵਨ ਵਿਚ ਢਾਲਦਿਆਂ ਤਨ, ਮਨ, ਧਨ ਸਭ ਗੁਰੂ ਨੂੰ ਅਰਪਣ ਕਰ ਕੇ ਆਪ ਹੁਕਮੀ ਸੇਵਕ ਬਣ ਕੇ ਸੰਸਾਰ ਅੰਦਰ ਵਿਚਰੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੱਚੇ ਸੇਵਕ ਉੱਤੇ ਗੁਰੂ ਦੇ ਸਦਾ ਦਿਆਲ ਹੋਣ ਦਾ ਜੋ ਭਰੋਸਾ ਦਿਵਾਇਆ ਹੈ ਉਸ ਉੱਤੇ ਆਪ ਜੀ ਦਾ ਦ੍ਰਿੜ੍ਹ ਵਿਸ਼ਵਾਸ ਸੀ ਜਿਸ ਕਰਕੇ ਆਪ ਜੀ ਨੇ ਸੇਵਾ ਦੇ ਖੇਤਰ ਵਿਚ ਆਈਆਂ ਸਾਰੀਆਂ ਔਕੜਾਂ ਨੂੰ ਗੁਰੂ ਦਾ ਭਾਣਾ ਮੰਨਦਿਆਂ ਹਮੇਸ਼ਾਂ ਸੰਗਤਾਂ ਦੀ ਸੇਵਾ ਨੂੰ ਆਪਣੀ ਜ਼ਿੰਦਗੀ ਦਾ ਆਦਰਸ਼ ਬਣਾਈ ਰੱਖਿਆ। ਆਪ ਜੀ ੪ ਅਗਸਤ ੧੯੪੭ ਈ. ਨੂੰ ਸੰਗਤਾਂ ਦੀ ਸੇਵਾ ਕਰਦੇ ਹੋਏ ਇਸ ਫਾਨੀ ਦੁਨੀਆਂ ਤੋਂ ਸਦਾ ਲਈ ਵਿਦਾ ਹੋ ਗਏ। ਉਨ੍ਹਾਂ ਦੀ ਜੀਵਨ-ਯਾਤਰਾ ਪੂਰਨ ਰੂਪ ਵਿਚ ਸਫਲ ਹੋਈ। ਫ਼ੁਰਮਾਨ ਹੈ:

*ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ॥*

*(ਪੰਨਾ ੯੧੧)*

ਇਹੋ ਜਿਹੇ ਮਹਾਂਪੁਰਖਾਂ ਦਾ ਜੀਵਨ ਚਾਨਣ-ਮੁਨਾਰੇ ਦਾ ਕੰਮ ਕਰਦਾ ਹੈ, ਜਿਸ ਤੋਂ ਕੌਮ ਨੂੰ ਸੇਧ ਤੇ ਅਗਵਾਈ ਮਿਲਦੀ ਹੈ। ਉਨ੍ਹਾਂ ਵਾਂਗ ਹੀ ਸਾਨੂੰ ਵੀ ਨਿਸ਼ਕਾਮ ਹੋ ਕੇ ਸੇਵਾ ਕਰਨ ਦੀ ਲੋੜ ਹੈ।

■

*ਸ਼੍ਰੋਮਣੀ ਕਮੇਟੀ ਦੇ ਪ੍ਰਧਾਨ : ੭*

# ਸ. ਗੋਪਾਲ ਸਿੰਘ ਜੀ ਕੌਮੀ

*-ਸ. ਰੂਪ ਸਿੰਘ**

ਅਕਾਲ ਦੇ ਪੁਜਾਰੀ ਅਕਾਲੀ ,ਨਿਸ਼ਕਾਮ ਪੰਥ ਸੇਵਕ, ਧਾਰਮਿਕ, ਸਮਾਜਿਕ, ਰਾਜਸੀ ਕਦਰਾਂ-ਕੀਮਤਾਂ ਦੇ ਪਹਿਰੇਦਾਰ, ਸ. ਗੋਪਾਲ ਸਿੰਘ ਕੌਮੀ ਦਾ ਜਨਮ ਭਾਈ ਹੇਮ ਸਿੰਘ ਦੇ ਘਰ ੧੯੯੭ ਈ: ਨੂੰ ਪਿੰਡ ਗੜ੍ਹ ਫਤਹਿਸ਼ਾਹ ਲਾਇਲਪੁਰ ਵਿਖੇ ਹੋਇਆ। ਅੱਖਰ-ਗਿਆਨ ਪਿੰਡ ਦੇ ਸਕੂਲ ਤੋਂ ਪ੍ਰਾਪਤ ਕਰ, ਖਾਲਸਾ ਸਕੂਲ ਲਾਇਲਪੁਰ ਤੋਂ ਵਿੱਦਿਆ ਪ੍ਰਾਪਤ ਕੀਤੀ ਅਤੇ ਉਚੇਰੀ ਵਿੱਦਿਆ ਦੀ ਪ੍ਰਾਪਤੀ ਲਈ ਖਾਲਸਾ ਕਾਲਜ, ਅੰਮ੍ਰਿਤਸਰ ਦਾਖਲ ਹੋ ਗਏ। ਖਾਲਸਾ ਕਾਲਜ ਉਸ ਸਮੇਂ ਅੰਗਰੇਜ਼-ਭਗਤਾਂ ਦੇ ਹੀ ਅਧੀਨ ਸੀ ਜਿਸ ਕਰਕੇ ਇਨ੍ਹਾਂ ਨੇ ਖਾਲਸਾ ਕਾਲਜ ਛੱਡ, ਨੈਸ਼ਨਲ ਕਾਲਜ ਲਾਹੌਰ ਤੋਂ ੧੯੨੧ ਈ: 'ਚ ਬੀ.ਏ. ਦੀ ਡਿਗਰੀ ਪ੍ਰਾਪਤ ਕੀਤੀ। ਉਸ ਸਮੇਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਪੂਰੇ ਜੋਸ਼ ਨਾਲ ਚਲ ਰਹੀ ਸੀ। ਇਨ੍ਹਾਂ ਦਾ ਮਿਲਾਪ ਉੱਘੇ ਸਿੱਖ ਨੇਤਾ ਸ. ਤੇਜਾ ਸਿੰਘ ਜੀ ਸਮੁੰਦਰੀ ਨਾਲ ਹੋਇਆ। ਬਸ ਫਿਰ ਕੀ ਸੀ ਤਨ-ਮਨ ਤੋਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 'ਚ ਕੁਦ ਪਏ।੧੫ ਨਵੰਬਰ, ੧੯੨੦ ਈ: ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਸਿਰਜਣਾ ਸਮੇਂ ਇਨ੍ਹਾਂ ਨੂੰ ਮੈਂਬਰ ਨਾਮਜ਼ਦ ਕੀਤਾ ਗਿਆ। ੧੩ ਅਕਤੂਬਰ, ੧੯੨੩ ਈ. ਨੂੰ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਇਨਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਤੇ ਮੈਂਬਰਾਂ ਸਮੇਤ ਗ੍ਰਿਫਤਾਰ ਕੀਤਾ ਗਿਆ ਤੇ ਸਤੰਬਰ, ੧੯੨੬ ਈ. ਤੀਕ ਜ੍ਹੇਲ 'ਚ ਬੰਦ ਰਹੇ।

ਗੁਰਦੁਆਰਾ ਨਨਕਾਣਾ ਸਾਹਿਬ ਦੇ ਸਾਕੇ ਤੇ ਗੁਰੂ ਕੇ ਬਾਗ ਦੇ ਮੋਰਚੇ 'ਚ ਕੌਮੀ ਜੀ ਨੇ ਅੱਗੇ ਹੋ ਕੇ ਹਿੱਸਾ ਲਿਆ। ਗੁਰੂ ਕੇ ਬਾਗ ਦੇ ਮੋਰਚੇ ਸਮੇਂ ਇਨ੍ਹਾਂ ਨੂੰ ੩ ਸਾਲ ਦੀ ਕੈਦ ਤੇ ੨੦੦੦ ਰੁਪਏ ਨਗਦ ਜ਼ੁਰਮਾਨੇ ਦੀ ਸਜ਼ਾ ਸੁਣਾਈ ਗਈ। ੧੯੨੬ ਈ: ਵਿਚ ਸ. ਗੋਪਾਲ ਸਿੰਘ ਕੌਮੀ ਨੂੰ ਫਿਰ ਗ੍ਰਿਫਤਾਰ ਕਰ ਲਿਆ ਗਿਆ ਤੇ ਇਨ੍ਹਾਂ ਨੂੰ ਦੋ ਸਾਲ ਦੀ ਸਜ਼ਾ ਤੇ ਇਕ ਹਜ਼ਾਰ ਰੁਪਏ ਨਗਦ ਜੁਰਮਾਨਾ ਭਰਨ ਦੀ ਸਜ਼ਾ ਦਿੱਤੀ ਗਈ।ਜੇਲ੍ਹ ਵਿਚ ਲੰਮਾ ਸਮਾਂ ਕੈਦ ਰਹਿਣ ਕਾਰਨ ਕੁਝ ਅਕਾਲੀ ਆਗੂ ਮਜਬੂਰ ਹੋ ਗਏ ਸਨ-ਇਨ੍ਹਾ ਆਗੂਆਂ ਨੂੰ ਇਹ ਵੀ ਫਿਕਰ ਸੀ ਕਿ ਇਹ ਕੈਦ, ਆਉਣ ਵਾਲੇ ਸਮੇਂ ਕਿਸੇ ਨੂੰ ਜੱਜ, ਸੁਪ੍ਰਿੰਟੈਂਡੈਂਟ, ਇੰਸਪੈਕਟਰ ਆਦਿ ਬਣਨ ਵਿਚ ਰੁਕਾਵਟ ਹੋ ਸਕਦੀ ਸੀ। ਇਨ੍ਹਾ ਹਾਲਾਤਾਂ ਨੂੰ ਵੇਖ ਕੇ ਹੀ ਸ. ਗੋਪਾਲ ਸਿੰਘ ਕੌਮੀ ਨੇ ਵਿਅੰਗ 'ਚ ਇਹ ਟੱਪਾ ਗਾਉਣਾ ਸ਼ੁਰੂ ਕਰ ਦਿੱਤਾ ਸੀ - ਕੀ ਖੱਟਿਆ ਕਮੇਟੀ ਵਿਚ ਆ ਕੇ, ਜ਼ਿੰਦਗੀ ਨੂੰ ਰੋਗ ਲਾ ਲਿਆ! ਮੇਰੀ ਤੋਬਾ!!

ਕਿਲ੍ਹੇ ਵਿਚ ਕੈਦ ਆਗੂ ਗੁਰਦੁਆਰਾ ਕਾਨੂੰਨ ਦੇ ਮਸਲੇ 'ਤੇ ਦੋ ਧੜਿਆਂ 'ਚ ਵੰਡੇ

** ਐਡੀ: ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਗਏ। ਗੁਰਦੁਆਰਾ ਕਾਨੂੰਨ ਸਭ ਨੂੰ ਪ੍ਰਵਾਨ ਸੀ ਪਰ ਸ਼ਰਤਾਂ ਸਹਿਤ ਰਿਹਾਈ ਸਾਰਿਆਂ ਨੂੰ ਪ੍ਰਵਾਨ ਨਹੀਂ ਸੀ। ਸ. ਗੋਪਾਲ ਸਿੰਘ ਕੌਮੀ ਨੇ ਸ਼ਰਤਾਂ ਨੂੰ ਮੰਨ ਕੇ ਰਿਹਾਈ ਨੂੰ ਅਪ੍ਰਵਾਨ ਕਰ ਦਿੱਤਾ।

ਬੱਬਰ ਅਕਾਲੀ ਲਹਿਰ ਨੂੰ ਦਬਾਉਣ ਵਾਸਤੇ ਸਰਕਾਰ ਨੇ ਹੁਸ਼ਿਆਰਪੁਰ ਤੇ ਜਲੰਧਰ ਜ਼ਿਲ੍ਹਿਆਂ ਵਿਚ ਬਹੁਤ ਸਖ਼ਤੀ ਵਰਤੀ।ਬੱਬਰ ਅਕਾਲੀ ਲਹਿਰ ਸਮੇਂ ਸ. ਗੋਪਾਲ ਸਿੰਘ ਕੌਮੀ ਪਹਿਲੀ ਵਾਰ ਬਿਲਗਾ ਪਿੰਡ ਤੋਂ ਗ੍ਰਿਫਤਾਰ ਕੀਤੇ ਗਏ। ਬੱਬਰ ਅਕਾਲੀਆਂ 'ਤੇ ਹੋਏ ਤਸ਼ੱਦਦ ਦੀ ਪੜਤਾਲ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਪੜਤਾਲੀਆ ਕਮੇਟੀ ਬਣਾਈ, ਜਿਸ ਨੂੰ ਕੰਮ ਸ਼ੁਰੂ ਕਰਨ ਸਮੇਂ ਹੀ ਸਰਕਾਰ ਨੇ ਗ੍ਰਿਫਤਾਰ ਕਰ ਲਿਆ। ਸ਼੍ਰੋਮਣੀ ਕਮੇਟੀ ਨੇ ਸਰਕਾਰ ਦੀ ਇਸ ਧੱਕੇਸ਼ਾਹੀ ਦਾ ਡਟਵਾਂ ਵਿਰੋਧ ਕੀਤਾ ਅਤੇ ਐਲਾਨ ਕੀਤਾ ਕਿ ਦੁਆਬੇ 'ਚ ਹੋਏ ਸਰਕਾਰੀ ਜ਼ੁਲਮੋ-ਤਸ਼ੱਦਦ ਦੀ ਪੜਤਾਲ ਜ਼ਰੂਰ ਕਰੇਗੀ। ਪੜਤਾਲ ਕਰਨ ਲਈ ਸ. ਸਰਮੁਖ ਸਿੰਘ ਝਬਾਲ, ਸ. ਗੋਪਾਲ ਸਿੰਘ ਕੌਮੀ, ਸ. ਗੁਰਚਰਨ ਸਿੰਘ ਵਕੀਲ, ਸ. ਭਾਗ ਸਿੰਘ ਕਨੇਡੀਅਨ ਅਤੇ ਸ. ਰਾਮ ਸਿੰਘ ਅਧਾਰਿਤ ਪੰਜ-ਮੈਂਬਰੀ ਸਬ-ਕਮੇਟੀ ਨਿਯੁਕਤ ਹੋਈ। ਲੋਕ ਏਨੇ ਡਰੇ ਹੋਏ ਸਨ ਕਿ ਪੜਤਾਲੀਆ ਕਮੇਟੀ ਪਾਸ ਵੀ ਨਹੀਂ ਸਨ ਆਉਂਦੇ ਅਤੇ ਅਜੇ ਪੜਤਾਲ-ਕਾਰਜ ਅਧੂਰਾ ਹੀ ਸੀ ਕਿ ਪੁਲਿਸ ਨੇ ਇਸ ਕਮੇਟੀ ਨੂੰ ਵੀ ਗ੍ਰਿਫਤਾਰ ਕਰ ਲਿਆ।

ਸਾਈਮਨ ਕਮਿਸ਼ਨ ਗੋ ਬੈਕ ਦੇ ਸੰਗਰਾਮ ਸਮੇਂ ਸ. ਗੋਪਾਲ ਸਿੰਘ ਕੌਮੀ ਨੇ ਲਾਲਾ ਲਾਜਪਤ ਰਾਏ ਨਾਲ ਲਾਠੀਆਂ ਖਾਧੀਆਂ ਤੇ ਇਨ੍ਹਾਂ ਨੂੰ ਗ੍ਰਿਫਤਾਰ ਕਰਕੇ ਮੀਆਂ ਵਾਲੀ ਜੇਲ੍ਹ 'ਚ ਬੰਦ ਕਰ ਦਿੱਤਾ ਗਿਆ। ਇਸ ਜੇਲ੍ਹ-ਯਾਤਰਾ ਸਮੇਂ ਇਨ੍ਹਾਂ ਦਾ ਮੇਲ ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਨਾਲ ਹੋਇਆ, ਅੰਗਰੇਜ਼ ਸਰਕਾਰ ਦੀ ਧੱਕੇਸ਼ਾਹੀ ਦੇ ਵਿਰੁੱਧ ਇਨ੍ਹਾਂ ਨੇ ਜੇਲ੍ਹ ਅੰਦਰ ੬੪ ਦਿਨ ਲਗਾਤਾਰ ਭੁੱਖ ਹੜਤਾਲ ਕੀਤੀ।

੧੯੩੩ ਈ. ਨੂੰ ਸ਼੍ਰੋਮਣੀ ਕਮੇਟੀ ਦੀ ਹੋਈ ਜਨਰਲ ਚੋਣ ਸਮੇਂ ਸ. ਗੋਪਾਲ ਸਿੰਘ ਕੌਮੀ, ਟਾਡਿਆਂ ਵਾਲਾ, ਜ਼ਿਲ੍ਹਾ - ਲਾਇਲਪੁਰ ਤੋਂ ਮੈਂਬਰ ਚੁਣੇ ਗਏ। ੮ ਅਪ੍ਰੈਲ, ੧੯੩੩ ਈ. ਨੂੰ ਗੁਰਦੁਆਰਾ ਐਕਟ ਅਨੁਸਾਰ ਹੋਈ ਪਹਿਲੀ ਜਨਰਲ ਇਕੱਤਰਤਾ ਸਮੇਂ ਸ. ਗੋਪਾਲ ਸਿੰਘ ਕੌਮੀ ਹਾਜ਼ਰ ਸਨ। ਇਸ ਇਕੱਤਰਤਾ ਦੇ ਚੇਅਰਮੈਨ ਦੀ ਚੋਣ ਸਮੇਂ ਸ. ਗੋਪਾਲ ਸਿੰਘ ਕੌਮੀ ਨੇ ਸ. ਮੰਗਲ ਸਿੰਘ ਦਾ ਨਾਮ ਪੇਸ਼ ਕੀਤਾ, ਜੋ ਮੀਟਿੰਗ 'ਚ ਸਾਰੇ ਮੈਂਬਰਾਂ ਨੇ ਪ੍ਰਵਾਨ ਕਰ ਲਿਆ। ੧੭ ਜੂਨ, ੧੯੩੩ ਈ. ਨੂੰ ੧੨ ਵਜੇ ਗੁਰਦੁਆਰਾ ਕਾਨੂੰਨ ਅਨੁਸਾਰ ਪੰਜਾਬ ਸਰਕਾਰ ਦੇ ਸੱਦੇ 'ਤੇ ਟਾਊਨ ਹਾਲ ਅੰਮ੍ਰਿਤਸਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਇਕੱਤਰਤਾ ਹੋਈ, ਜਿਸ ਵਿਚ ੧੪੨ ਮੈਂਬਰ ਹਾਜ਼ਰ ਸਨ। ਇਸ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਦਾ ਮਤਾ ਪੇਸ਼ ਹੋਇਆ। ਗਿਆਨੀ ਸ਼ੇਰ ਸਿੰਘ ਦੀ ਤਜ਼ਵੀਜ਼ ਅਤੇ ਸ. ਅਮਰ ਸਿੰਘ ਜੀ ਸ਼ੇਰਿ ਪੰਜਾਬ ਦੀ ਤਾਈਦ 'ਤੇ ਪ੍ਰਧਾਨ ਦੇ ਅਹੁਦੇ ਲਈ ਬਾਬਾ ਖੜਕ ਸਿੰਘ ਦਾ ਨਾਮ ਪੇਸ਼

ਹੋਇਆ, ਜਿਸ 'ਤੇ ਕੁਝ ਮੈਂਬਰਾਂ ਨੇ ਇਤਰਾਜ਼ ਕੀਤਾ। ਫਿਰ ਮਾਸਟਰ ਤਾਰਾ ਸਿੰਘ ਜੀ ਦੀ ਤਜਵੀਜ਼ 'ਤੇ ਸ. ਨਰਿੰਜਣ ਸਿੰਘ ਦੀ ਤਾਈਦ 'ਤੇ ਸ. ਗੋਪਾਲ ਸਿੰਘ (ਕੌਮੀ) ਬੀ.ਏ ਦਾ ਨਾਂ ਪੇਸ਼ ਹੋਇਆ, ਜਿਸਦਾ ਕਿਸੇ ਵੱਲੋਂ ਵੀ ਵਿਰੋਧ ਨਾ ਹੋਣ ਕਰਕੇ ਕੌਮੀ ਸਾਹਿਬ, ਸਰਬ ਸੰਮਤੀ ਨਾਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ। ਇਸ ਤਰ੍ਹਾਂ ਸ. ਗੋਪਾਲ ਸਿੰਘ ਕੌਮੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਅਹੁਦੇ 'ਤੇ ਸ਼ੋਭਨੀਕ ਹੋ ਗਏ ਤੇ ਉਨ੍ਹਾਂ ਮੀਤ ਪ੍ਰਧਾਨ ਦੇ ਨਾਂ ਦੀ ਤਜਵੀਜ਼ ਮੰਗੀ, ਜਿਸ 'ਤੇ ਜਥੇਦਾਰ ਤੇਜਾ ਸਿੰਘ ਅਕਰਪੁਰੀ ਮੀਤ ਪ੍ਰਧਾਨ ਚੁਣੇ ਗਏ। ਇਸ ਤੋਂ ਉਪਰੰਤ ੧੦-ਮੈਂਬਰੀ ਅੰਤ੍ਰਿੰਗ ਕਮੇਟੀ ਚੁਣੀ ਗਈ, ਜਿਸ ਵਿਚ ਮਾਸਟਰ ਤਾਰਾ ਸਿੰਘ ਜੀ ਦਾ ਨਾਂ ਵੀ ਸ਼ਾਮਲ ਸੀ। ਇਸ ਤੋਂ ਬਾਅਦ ਇਹ ਇਕੱਤਰਤਾ ਸਰਬ ਸੰਮਤੀ ਨਾਲ ਅਗਲੇ ਦਿਨ ਦੁਪਹਿਰ ੧੧ ਵਜੇ ਤੀਕ ਮੁਲਤਵੀ ਕਰ ਦਿੱਤੀ ਗਈ।

੧੮ ਜੂਨ, ੧੯੩੩ ਈ. ਨੂੰ ਮਿੱਥੇ ਸਮੇਂ ਅਤੇ ਸਥਾਨ 'ਤੇ ਜਨਰਲ ਇਕੱਤਰਤਾ ਸ. ਗੋਪਾਲ ਸਿੰਘ ਕੌਮੀ ਦੀ ਪ੍ਰਧਾਨਗੀ ਹੇਠ ਅਰੰਭ ਹੋਈ, ਜਿਸ ਵਿਚ ੧੩੫ ਮੈਂਬਰ ਹਾਜ਼ਰ ਸਨ। ਪ੍ਰਧਾਨ ਸਾਹਿਬ ਦੀ ਆਗਿਆ 'ਤੇ ਗੁਰਦੁਆਰਾ ਐਕਟ ਅਨੁਸਾਰ ਲੋਕਲ ਕਮੇਟੀਆਂ, ਗੁਰਦੁਆਰਾ ਕਮੇਟੀ, ਸ੍ਰੀ ਤਰਨ ਤਾਰਨ ਸਾਹਿਬ, ਗੁਰਦੁਆਰਾ ਕਮੇਟੀ ਸ੍ਰੀ ਮੁਕਤਸਾਰ ਸਾਹਿਬ, ਗੁਰਦੁਆਰਾ ਕਮੇਟੀ ਸ੍ਰੀ ਅਨੰਦਪੁਰ ਸਾਹਿਬ, ਗੁ. ਕਮੇਟੀ ਸ੍ਰੀ ਪੰਜਾ ਸਾਹਿਬ, ਗੁਰਦੁਆਰਾ ਕਮੇਟੀ ਸ੍ਰੀ ਨਨਕਾਣਾ ਸਾਹਿਬ, ਗੁਰਦੁਆਰਾ ਕਮੇਟੀ ਲਾਹੌਰ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਚੋਣ ਕੀਤੀ ਗਈ।

ਇਸ ਕਾਰਵਾਈ ਤੋਂ ਬਾਅਦ ਗਿਆਨੀ ਕਰਤਾਰ ਸਿੰਘ ਲਾਇਲਪੁਰੀ ਨੇ ਅੰਤ੍ਰਿੰਗ ਕਮੇਟੀ ਤੋਂ ਅਸਤੀਫਾ ਦੇ ਦਿੱਤਾ ਅਤੇ ਫਿਰ ਸ. ਗੋਪਾਲ ਸਿੰਘ ਕੌਮੀ ਨੇ ਵੀ ਪ੍ਰਧਾਨਗੀ ਪਦ ਤੋਂ ਅਸਤੀਫਾ ਦੇ ਦਿੱਤਾ ਤੇ ਉਨ੍ਹਾਂ ਦੀ ਥਾਂ ਜਮਾਂਦਾਰ ਪ੍ਰਤਾਪ ਸਿੰਘ ਸ਼ੰਕਰ ਪ੍ਰਧਾਨ ਚੁਣੇ ਗਏ। ਇਸ ਤਰ੍ਹਾਂ ਹੁਣ ਤੀਕ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਿਹਾਸ ਦੇ ਸਭ ਤੋਂ ਘੱਟ ਸਮੇਂ ਭਾਵ ਕੇਵਲ ੨੩-੨੪ ਘੰਟੇ ਦੇ ਸਮੇਂ ਤਕ ਸ. ਗੋਪਾਲ ਸਿੰਘ ਕੌਮੀ ਪ੍ਰਧਾਨ ਦੇ ਪਦ 'ਤੇ ਸ਼ੋਭਨੀਕ ਰਹੇ। ਅਸਤੀਫਾ ਦੇਣ ਉਪ੍ਰੰਤ ਕੌਮੀ ਜੀ ਨੇ ਕਿਹਾ ਕਿ ਮੇਰੀ ਪਾਰਟੀ ਨੇ ਮੈਨੂੰ ਇਹ ਪਦਵੀ ਬਖਸ਼ੀ ਸੀ, ਪਾਰਟੀ ਦੇ ਹੁਕਮ 'ਤੇ ਹੀ ਮੈਂ ਅਸਤੀਫ਼ਾ ਦਿੱਤਾ ਹੈ। ਇਸ ਬਿਆਨ ਤੋਂ ਕੌਮੀ ਜੀ ਦੀ ਪਾਰਟੀ ਪ੍ਰਤੀ ਵਫ਼ਾਦਾਰੀ ਤੇ ਸਮਰਪਣ ਭਾਵਨਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ।

੨੯ ਅਕਤੂਬਰ, ੧੯੩੩ ਈ. ਨੂੰ ਹੋਈ ਜਨਰਲ ਇਕੱਤਰਤਾ ਸਮੇਂ ਸ. ਗੋਪਾਲ ਸਿੰਘ ਕੌਮੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮੈਂਬਰ ਨਾਮਜ਼ਦ ਹੋਏ।੧੦ ਅਗਸਤ, ੧੯੩੪ ਈ. ਨੂੰ ਸ. ਜਗਤ ਸਿੰਘ ਵਾਸੂ ਦੀ ਤਜਵੀਜ਼ ਤੇ ਸ. ਗੋਪਾਲ ਸਿੰਘ ਕੌਮੀ ਦੀ ਤਾਈਦ ਨਾਲ ਮਹੱਤਵਪੂਰਨ ਗੁਰਮਤਾ ਪਾਸ ਹੋਇਆ ਕਿ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਇਕ ਇਕੱਤਰਤਾ ਦੇ ਖਿਆਲ ਵਿਚ ਕਿਸੇ ਇਕ ਆਦਮੀ ਨੂੰ ਸਮੁੱਚੇ ਪੰਥ ਦਾ ਡਿਕਟੇਟਰ ਮੰਨਣਾ ਗੁਰਮਤਿ ਦੇ ਅਸੂਲਾਂ, ਪੰਥਕ ਰਵਾਇਤਾਂ

ਤੇ ਪੰਚਾਇਤੀ ਰਿਵਾਜ਼ ਦੇ ਖਿਲਾਫ ਹੈ ਅਤੇ ਅਜਿਹਾ ਕਰਨਾ ਜਿਸ ਤਰ੍ਹਾਂ ਕੱਲ੍ਹ ਇਕ ਸੱਜਣ ਸ. ਖੜਕ ਸਿੰਘ ਜੀ ਸਬੰਧੀ ਡਿਕਟੇਟਰ ਹੋਣ ਦਾ ਐਲਾਨ ਕਰ ਰਹੇ ਹਨ, ਸਿੱਖੀ ਦੀ ਸ਼ਾਨ ਦੇ ਵਿਰੁੱਧ ਹੈ।

ਸ. ਗੋਪਾਲ ਸਿੰਘ ਕੌਮੀ ਨੇ ਇਸ ਮੀਟਿੰਗ ਸਮੇਂ ਇਹ ਵੀ ਸਪਸ਼ਟ ਕੀਤਾ ਕਿ ਜਿਸ ਮਸਲੇ ਬਾਬਤ ਰੂਲਿੰਗ ਹੋ ਚੁੱਕੀ ਹੈ ਉਸ ਬਾਬਤ ਮੁੜ ਵਿਚਾਰ ਨਹੀਂ ਹੋ ਸਕਦੀ। ਸ. ਗੋਪਾਲ ਸਿੰਘ ਕੌਮੀ ਦੀ ਤਜਵੀਜ਼ 'ਤੇ ਹੀ ਤਖ਼ਤ ਸ੍ਰੀ ਪਟਨਾ ਸਾਹਿਬ ਨੂੰ ਭੁਚਾਲ ਕਾਰਨ ਪੁੱਜੇ ਨੁਕਸਾਨ ਬਾਰੇ ਸਹਾਇਤਾ ਲਈ ਮਤਾ ਕੀਤਾ ਗਿਆ। ੨੧ ਅਕਤੂਬਰ, ੧੯੩੪ ਈ. ਨੂੰ ਸ. ਗੋਪਾਲ ਸਿੰਘ ਕੌਮੀ ਫਿਰ ਅੰਤ੍ਰਿੰਗ ਕਮੇਟੀ ਦੇ ਮੈਂਬਰ ਚੁਣੇ ਗਏ।

੧੯੪੨ ਈ: ਭਾਰਤ ਛੱਡੋ ਅੰਦੋਲਨ ਸਮੇਂ ਕੌਮੀ ਜੀ ਨੂੰ ਫਿਰ ਗ੍ਰਿਫਤਾਰ ਕਰ ਲਿਆ ਗਿਆ। ਇਨ੍ਹਾਂ ਨੂੰ ਤਿੰਨ ਸਾਲ ਦੀ ਕੈਦ ਸੁਣਾਈ ਗਈ ਜੋ ਇਨ੍ਹਾਂ ਮੀਆਂਵਾਲੀ, ਮੁਲਤਾਨ, ਅੰਬਾਲਾ ਤੇ ਸਿਆਲਕੋਟ ਜੇਲ੍ਹ ਵਿਚ ਕੱਟੀ। ਕੁੱਲ ਮਿਲਾ ਕੇ ਲੱਗਭਗ ੧੩ ਸਾਲ ਇਨ੍ਹਾਂ ਆਪਣੇ ਜੀਵਨ ਦਾ ਕੀਮਤੀ ਸਮਾਂ ਜੇਲ੍ਹ 'ਚ ਬਿਤਾਇਆ ਪਰ ਕਦੇ ਵੀ ਹਾਲਾਤਾਂ ਨਾਲ ਸਮਝੌਤਾ ਨਹੀਂ ਕੀਤਾ, ਹਮੇਸ਼ਾਂ ਸੱਚ ਤੇ ਸਿਧਾਂਤ ਦਾ ਸਾਥ ਦਿੱਤਾ। ਸਰਦਾਰ ਸਾਹਿਬ ਸਾਰੀ ਉਮਰ ਜ਼ਬਰ-ਜੁਲਮ ਤੇ ਧੱਕੇਸ਼ਾਹੀ ਵਿਰੁੱਧ ਲੜਦੇ ਰਹੇ ਪਹਿਲਾਂ ਮਹੰਤਾਂ-ਪੁਜਾਰੀਆਂ ਦੀ ਗੁੰਡਾਗਰਦੀ ਤੇ ਫਿਰ ਅੰਗਰੇਜ਼ ਸਾਮਰਾਜ਼ ਦੀ ਤਾਨਾਸ਼ਾਹੀ ਵਿਰੁੱਧ। ਧਾਰਮਿਕ, ਰਾਜਸੀ ਕਦਰਾਂ-ਕੀਮਤਾਂ ਦੀ ਬਹਾਲੀ ਲਈ ਹਮੇਸ਼ਾਂ ਸੰਘਰਸ਼ਸੀਲ ਰਹੇ ਕੌਮੀ ਜੀ ਦੀ ਧਰਮ ਪਤਨੀ ਬੀਬੀ ਸਤਵੰਤ ਕੌਰ ਇਨ੍ਹਾਂ ਦੀ ਜੇਲ੍ਹ ਯਾਤਰਾ ਦੌਰਾਨ ਹੀ ਅਕਾਲ ਚਲਾਣਾ ਕਰ ਗਈ।ਸ. ਗੋਪਾਲ ਸਿੰਘ ਕਲਮ ਦੇ ਧਨੀ ਸਨ। ਆਪਣੇ ਵਿਚਾਰਾਂ ਨੂੰ ਪ੍ਰਗਟ ਕਰਨ ਲਈ ਕੌਮੀ ਜੀ ਨੇ 'ਅਜ਼ਾਦ ਅਕਾਲੀ' ਅਖਬਾਰ ਸ਼ੁਰੂ ਕੀਤਾ ਪਰ ਅੰਗਰੇਜ਼ ਸਰਕਾਰ ਨੇ ਕੁਝ ਸਮੇਂ ਬਾਅਦ ਹੀ ਇਸ 'ਤੇ ਪਾਬੰਦੀ ਲਗਾ ਦਿੱਤੀ।ਇਨ੍ਹਾਂ ਇਕ ਟਰੈਕਟ ਕਮਿਊਨਿਜ਼ਮ, ਰੀਲੀਜਨ ਐਂਡ ਸਿਵਲ ਲਿਬਰਟੀ, ਕੁੰਦਨ ਏਜੰਸੀ ਲਾਹੌਰ ਤੋਂ ੧੯੪੨ ਈ. 'ਚ (੨੪ ਪੇਜ) ਪ੍ਰਕਾਸ਼ਿਤ ਕਰਵਾਇਆ।

ਸਾਈਮਨ ਕਮਿਸ਼ਨ ਦੇ ਭਾਰਤ ਆਉਣ ਸਮੇਂ ਸ. ਗੋਪਾਲ ਸਿੰਘ ਕੌਮੀ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ। ਹਰੇਕ ਕੌਮੀ ਧਾਰਮਿਕ, ਸਮਾਜਿਕ ਤੇ ਰਾਜਸੀ ਸੰਘਰਸ਼ ਸਮੇਂ ਸ. ਗੋਪਾਲ ਸਿੰਘ ਕੌਮੀ ਨੇ ਅਹਿਮ ਹਿੱਸਾ ਪਾਇਆ। ੧੯੪੭ ਈ: 'ਚ ਇਨ੍ਹਾਂ ਨੇ ਅਕਾਲੀ ਦਲ ਨੂੰ ਤਿਲਾਂਜਲੀ ਦੇ ਦਿੱਤੀ ਤੇ ਕਾਂਗਰਸ ਪਾਰਟੀ ਦੇ ਮੈਂਬਰ ਬਣ ਗਏ। ਪੰਡਿਤ ਨਹਿਰੂ ਨੇ ਇਨ੍ਹਾਂ ਨੂੰ ਮੁੜ ਵਸੇਬਾ ਕਮੇਟੀ ਦਾ ਮੁਖੀ ਬਣਾਇਆ। ਨਵੀਂ ਚੁਣੀ ਸ਼੍ਰੋਮਣੀ ਕਮੇਟੀ ਦੀ ਪਹਿਲੀ ਜਨਰਲ ਇਕੱਤਰਤਾ ੭ ਫਰਵਰੀ, ੧੯੫੫ ਈ. ਨੂੰ ਅੰਮ੍ਰਿਤਸਰ ਵਿਖੇ ਹੋਈ ਜਿਸ ਵਿਚ ਸ. ਗੋਪਾਲ ਸਿੰਘ ਕੌਮੀ ਦਿੱਲੀ ਤੋਂ ਮੈਂਬਰ ਨਾਮਜ਼ਦ ਕੀਤੇ ਗਏ। ਇਸ ਦਿਨ ਹੀ ਇਹ ਅੰਤ੍ਰਿੰਗ ਕਮੇਟੀ ਦੇ ਮੈਂਬਰ ਵੀ ਚੁਣੇ ਗਏ। ੭ ਮਾਰਚ, ੧੯੬੦ ਈ. ਤੇ ੨੯ ਨਵੰਬਰ, ੧੯੬੩ ਈ. ਨੂੰ ਹੋਏ ਜਨਰਲ ਸਮਾਗਮਾਂ ਸਮੇਂ ਸ. ਗੋਪਾਲ ਸਿੰਘ ਕੌਮੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਨਾਮਜ਼ਦ ਹੋਏ। ਕੌਮੀ ਜੀ ਕਾਂਗਰਸ

ਦੀ ਨੀਤੀ ਨਾਲ ਸਹਿਮਤ ਨਾ ਰਹਿ ਸਕੇ ਤੇ ੧੯੬੨ ਈ: ਮੁੜ ਅਕਾਲੀ ਦਲ 'ਚ ਸ਼ਾਮਲ ਹੋ ਗਏ। ਪੰਜਾਬ ਵਿਧਾਨ ਸਭਾ ਦੀ ਚੋਣ ਸਮੇਂ ਇਹ ਜਲੰਧਰ ਛਾਉਣੀ ਹਲਕੇ ਤੋਂ ਐਮ.ਐਲ.ਏ ਚੁਣੇ ਗਏ।

੧੯੬੫ ਈ: ਵਿਚ ਕੌਮੀ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਕੁਝ ਭਾਗ ਹਿੰਦੀ 'ਚ ਅਨੁਵਾਦ ਕਰਕੇ ਆਪਣੀ ਕੌਮੀ ਪ੍ਰੈਸ, ਜਲੰਧਰ ਤੋਂ ਪ੍ਰਕਾਸ਼ਿਤ ਕਰਵਾਏ। ਬੋਲਾਂ 'ਚ ਬੇਬਾਕ, ਕਲਮ ਦੇ ਧਨੀ, ਦੋਆਬੇ ਦੇ ਨਿਧੜਕ ਯੋਧੇ ਸ. ਗੋਪਾਲ ਸਿੰਘ ਕੌਮੀ ਨੂੰ ਦੇਸ਼-ਕੌਮ ਦੀ ਕੀਤੀ ਸੇਵਾ ਬਦਲੇ ੧੫ ਅਗਸਤ, ੧੯੭੨ ਈ. ਨੂੰ ਤਾਮਰ ਪੱਤਰ ਭੇਂਟ ਕਰਕੇ ਸਨਮਾਨਿਤ ਕੀਤਾ ਗਿਆ।

ਦੇਸ਼ ਭਗਤ ਸ. ਗੋਪਾਲ ਸਿੰਘ ਕੌਮੀ ਦੇ ਮਨ 'ਤੇ ਦੇਸ਼ ਦੀ ਵੰਡ ਸਮੇਂ ਜੋ ਮਾਨਵੀ ਕਦਰਾਂ-ਕੀਮਤਾਂ ਦਾ ਘਾਣ, ਨਿਰਦੋਸ਼ਾਂ ਦਾ ਕਤਲੇਆਮ ਤੇ ਗੁੰਡਾ ਗਰਦੀ ਦਾ ਨਾਚ ਹੋਇਆ, ਨੇ ਬਹੁਤ ਬੁਰਾ ਅਸਰ ਪਾਇਆ, ਦੂਸਰਾ ਸਮੇਂ ਸਿਰ ਸੱਚ ਬੋਲਣ ਦੀ ਆਦਤ ਇਨ੍ਹਾਂ ਨੂੰ ਕਾਫੀ ਮਹਿੰਗੀ ਪਈ। ਕੌਮੀ ਸਾਹਿਬ ਨਿਰਸੁਆਰਥ, ਨਿਸ਼ਕਾਮ ਸੇਵਾ-ਭਾਵਨਾ ਵਾਲੇ ਅਕਾਲ ਦੇ ਪੁਜਾਰੀ ਅਕਾਲੀ ਸਨ। ਸੰਘਰਸ਼ਮਈ ਜੀਵਨ ਹੋਣ ਕਾਰਨ ਇਨ੍ਹਾਂ ਨੂੰ ਬਹੁਤ ਸਮਾਂ ਘਰ ਤੋਂ ਬਾਹਰ ਰਹਿਣਾ ਪੈਂਦਾ ਸੀ। ਘਰ ਪਰਵਾਰ ਦੀ ਦੇਖ-ਭਾਲ ਇਨ੍ਹਾਂ ਦਾ ਹੋਣਹਾਰ ਵੱਡਾ ਸਪੁੱਤਰ ਸ. ਕਰਤਾਰ ਸਿੰਘ ਕੌਮੀ ਕਰਦਾ। ਅਚਾਨਕ ਸ. ਕਰਤਾਰ ਸਿੰਘ ਕੌਮੀ ਅਕਾਲ ਚਲਾਣਾ ਕਰ ਗਏ, ਜਿਨ੍ਹਾਂ ਦੀ ਮੌਤ ਦਾ ਗਹਿਰਾ ਸਦਮਾ ਬਜ਼ੁਰਗ ਪਿਤਾ ਨੂੰ ਪਹੁੰਚਿਆ। ਸਿੱਟੇ ਵਜੋਂ ਸਰੀਰਕ ਤੌਰ 'ਤੇ ਕਮਜ਼ੋਰ, ਮਾਨਸਿਕ ਤੌਰ 'ਤੇ ਪਰੇਸ਼ਾਨ ਸ. ਗੋਪਾਲ ਸਿੰਘ ਕੌਮੀ ਨੇ ਹਰ ਤਰ੍ਹਾਂ ਦੀਆਂ ਧਾਰਮਿਕ, ਸਮਾਜਿਕ, ਰਾਜਸੀ ਗਤੀਵਿਧੀਆਂ ਤੋਂ ਸੰਨਿਆਸ ਲੈ ਲਿਆ। ਕੁਝ ਸਮਾਂ ਬਿਮਾਰ ਰਹਿਣ ਉਪਰੰਤ ੧੬ ਮਈ, ੧੯੭੫ ਈ. ਨੂੰ ਸ. ਗੋਪਾਲ ਸਿੰਘ ਕੌਮੀ ਜਲੰਧਰ 'ਚ ਗੁਰਪੁਰੀ ਪਿਆਨਾ ਕਰ ਗਏ। ਡਾ: ਸਾਧੂ ਸਿੰਘ ਹਮਦਰਦ ਨੇ ਸ਼ਰਧਾ-ਸਤਿਕਾਰ ਵਜੋਂ ਵਿਸ਼ੇਸ਼ ਲੇਖ ਲਿਖ ਕੇ ਕੌਮੀ ਜੀ ਨੂੰ ਸ਼ਰਧਾਂਜਲੀ ਭੇਂਟ ਕੀਤੀ।

੨੮ ਮਈ, ੧੯੭੫ ਈ. ਨੂੰ ਸ. ਗੋਪਾਲ ਸਿੰਘ ਕੌਮੀ ਦੀ ਅੰਤਿਮ ਅਰਦਾਸ ਸਮੇਂ ਗਿਆਨੀ ਜੈਲ ਸਿੰਘ ਜੀ ਮੁੱਖ ਮੰਤਰੀ ਪੰਜਾਬ, ਨੇ ਸ਼ਰਧਾ-ਸਤਿਕਾਰ ਭੇਟ ਕਰਦਿਆਂ ਐਲਾਨ ਕੀਤਾ ਕਿ ਰੈਣਕ ਬਜ਼ਾਰ ਜਲੰਧਰ 'ਚ ਸ. ਗੋਪਾਲ ਸਿੰਘ ਕੌਮੀ ਦਾ ਆਦਮ ਕੱਦ ਬੁੱਤ ਸਥਾਪਤ ਕੀਤਾ ਜਾਵੇਗਾ ਅਤੇ ਸਪੋਰਟਸ ਕਾਲਜ ਦਾ ਨਾਂ ਬਦਲ ਕੇ ਇਨ੍ਹਾਂ ਦੇ ਨਾਂ 'ਤੇ ਰੱਖਿਆ ਜਾਵੇਗਾ। ੨੪ ਮਾਰਚ, ੨੦੦੪ ਈ. ਨੂੰ ਸ. ਗੋਪਾਲ ਸਿੰਘ ਕੌਮੀ ਦਾ ਬੁੱਤ ਸਥਾਪਤ ਕਰਕੇ ਸਰਕਾਰ ਨੇ ਦੇਸ਼ ਭਗਤ ਦੀ ਕੁਰਬਾਨੀ ਦੀ ਰਿਣ ਪੂਰਤੀ ਕੀਤੀ! ਸਪੋਰਟਸ ਕਾਲਜ ਦੇ ਨਾਂ ਦਾ ਵਾਇਦਾ ਅਜੇ ਤੀਕ ਵੀ ਵਫ਼ਾ ਨਹੀਂ ਹੋਇਆ!! ੧੦ ਜੂਨ, ੧੯੭੫ ਈ. ਨੂੰ ਅੰਤ੍ਰਿੰਗ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਦੀ ਇਕੱਤਰਤਾ ਸਮੇਂ ਸ. ਗੋਪਾਲ ਸਿੰਘ ਕੌਮੀ ਦੇ ਅਕਾਲ ਚਲਾਣੇ 'ਤੇ ਦੁੱਖ ਤੇ ਸ਼ੋਕ ਦਾ ਪ੍ਰਗਟਾਵਾ ਮਤਾ ਨੰਬਰ ੩੬੦ ਰਾਹੀਂ ਕਰਦਿਆਂ, ਕੌਮੀ ਜੀ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ

ਵਿਖੇ ਸਥਾਪਤ ਕਰਨ ਦਾ ਫੈਸਲਾ ਕੀਤਾ ਗਿਆ ਕੌਮੀ ਜੀ ਦੀ ਤਸਵੀਰ ਅਜਾਇਬ ਘਰ ਵਿਖੇ ਸੁਸ਼ੋਭਿਤ ਹੈ।

੧੪ ਦਸੰਬਰ, ੨੦੦੭ ਈ. ਨੂੰ ਸ਼੍ਰੋਮਣੀ ਅਕਾਲੀ ਦਲ ਦੇ ੮੮ਵੇਂ ਸਥਾਪਨਾ ਦਿਵਸ ਸਮਾਗਮ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਪ੍ਰਕਾਸ਼ ਸਿੰਘ ਬਾਦਲ ਨੇ ਸ. ਗੋਪਾਲ ਸਿੰਘ ਕੌਮੀ ਦੀਆਂ ਸੇਵਾਵਾਂ ਦਾ ਸਤਿਕਾਰ ਕਰਦਿਆਂ ਉਨ੍ਹਾਂ ਦੇ ਪਰਵਾਰ ਨੂੰ ਸਨਮਾਨਿਤ ਕੀਤਾ। ਸ. ਜੋਗਿੰਦਰ ਸਿੰਘ ਕੌਮੀ ਸਾਬਕਾ ਆਈ.ਏ.ਐਸ ਨੇ ਆਪਣੇ ਸਤਿਕਾਰਤ ਪਿਤਾ ਦੀ ਵਿਰਾਸਤ ਨੂੰ ਸੰਭਾਲਣ ਵਾਸਤੇ ੭੧੧-ਮਾਡਲ ਟਾਊਨ, ਜਲੰਧਰ ਵਿਖੇ ਗੋਪਾਲ ਸਿੰਘ ਕੌਮੀ ਫਾਊਂਡੇਸ਼ਨ ਸਥਾਪਤ ਕੀਤੀ ਹੈ। ■

---

***ਔਰਤ-ਜਾਤੀ ਦੀ ਪਰੰਪਰਾ ਅਤੇ ਗੁਰਮਤਿ-ਮਾਰਗ....*** *(ਸਫ਼ਾ ੮੬ ਦਾ ਬਾਕੀ ਹਿੱਸਾ)*

ਇਸ ਸੰਬੰਧ ਵਿਚ ਗੁਰਮਤਿ ਦੀਆਂ ਉਦਾਹਰਣਾਂ ਪ੍ਰਸਤੁਤ ਹਨ:

(ੳ) *ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

(ਅ) *ਸੀਲਖਾਨ ਕੰਨਯਾ ਇਕ ਹੋਵੈ।*
*ਪੁਤ੍ਰੀ ਬਿਨੁ ਜਗੁ ਗ੍ਰਿਹਸਤਿ ਵਿਗੋਵੈ।*

*(ਗੁਰ ਬਿਲਾਸ ਪਾਤਸ਼ਾਹੀ ਛੇਵੀਂ)*

(ੲ) *ਕੁੜੀ ਮਾਰ ਆਦਿਕ ਹੈ ਜੇਤੇ।*
*ਮਨ ਤੇ ਦੂਰ ਤਿਆਗੈ ਤੇਤੇ।*

*(ਰਹਿਤਨਾਮਾ : ਭਾਈ ਦੇਸਾ ਸਿੰਘ ਜੀ)*

(ਸ) *ਨੜੀ ਮਾਰ, ਸਿਰ ਗੁੰਮ, ਕੁੜੀ ਮਾਰ ਨਾਲ ਰੋਟੀ-ਬੇਟੀ ਦਾ ਨਾਤਾ ਨਹੀਂ ਰੱਖਣਾ।...*

*(ਰਹਿਤਨਾਮਾ : ਭਾਈ ਨੰਦ ਲਾਲ ਜੀ)*

(ਹ) *ਗੁਰਸਿੱਖ ਕੰਨਿਆ ਨਾ ਮਾਰੇ, ਕੁੜੀ-ਮਾਰ ਨਾਲ ਨਾ ਵਰਤੇ, ਕੰਨਿਆ ਕਾ ਪੈਸਾ ਨਾ ਖਾਇ।...*

*(ਰਹਿਤਨਾਮਾ : ਭਾਈ ਚੌਪਾ ਸਿੰਘ ਜੀ)*

(ਕ) *ਇਹ ਭਰੀ ਭਾਰੀ ਹੱਤਿਆ ਹੈ, ਕੰਨਿਆ ਦਾ ਦਰਬ ਲੈਣਾ, ਅਤੇ ਕੰਨਿਆ ਮਾਰਨੀ, ਪਰ ਸੰਸਾਰ ਇਸ ਹੱਤਿਆ ਵਿਚ ਲੱਗ ਰਿਹਾ ਹੈ।...*

*(ਜਨਮ ਸਾਖੀ : ਭਾਈ ਬਾਲੇ ਵਾਲੀ)*

*ਕੁਆਰੀ ਕੰਨਿਆ ਨੂੰ ਮਾਰਨਾ ਮਹਾਂ ਪਾਪ ਹੈ—*

(ਖ) *ਬ੍ਰਾਹਮਣ ਕੈਲੀ, ਘਾਤੁ ਕੰਞਕਾ, ਅਣਚਾਰੀ ਕਾ ਧਾਨੁ।*
*ਫਿਟਕ ਫਿਟਕਾ ਕੋੜੁ ਬਦੀਆ, ਸਦਾ ਸਦਾ ਅਭਿਮਾਨੁ।*
*ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ।*

*(ਪੰਨਾ ੧੪੧੩)* ■

*ਬਾਬਾਣੀਆ-ਕਹਾਣੀਆਂ*

# ਪਿਛੋਂ ਬਚਿਆ ਆਪੁ ਖਵੰਦਾ...

*-ਸ. ਬਲਵਿੰਦਰ ਸਿੰਘ 'ਜੌੜਾ ਸਿੰਘਾ'**

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਤੀਸਰੀ ਜੋਤ ਸ੍ਰੀ ਗੁਰੂ ਅਮਰਦਾਸ ਜੀ ਡੱਲੇ ਵਾਸੀ ਸੰਗਤਾਂ ਦਾ ਉਧਾਰ ਕਰ ਰਹੇ ਸਨ। ਭਾਈ ਗੋਪੀ, ਭਾਈ ਅਮਰੂ, ਭਾਈ ਮੋਹਣ, ਭਾਈ ਰਾਮੂ ਸਤਿਗੁਰਾਂ ਦਾ ਉਪਦੇਸ਼ ਪਾ ਕੇ ਆਪਣੀਆਂ ਅੰਤਰ-ਬਿਰਤੀਆਂ ਨੂੰ ਅੰਦਰ ਵੱਲ ਜੋੜ ਕੇ ਉਠ ਤੁਰੇ ਤਾਂ ਭਾਈ ਸਹਾਰੂ, ਭਾਈ ਸੰਗੂ ਤੇ ਭਾਈ ਭਾਗੂ ਸਤਿਗੁਰਾਂ ਦੇ ਚਰਨੀਂ ਆਣ ਲੱਗੇ। ਸਤਿਗੁਰਾਂ ਨੂੰ ਬੰਦਨਾ ਕਰ ਕੇ ਬੈਠ ਗਏ। ਇਹ ਸਾਰੇ ਦੁਖੀ ਹਿਰਦੇ ਨਾਲ ਸਤਿਗੁਰਾਂ ਦੇ ਦਰਬਾਰ ਆਏ ਸਨ। 'ਹੇ ਦੁੱਖ ਨਿਵਾਰਨ ਵਾਲੇ ਦਾਤਾਰ ਜੀਉ! ਸਾਡਾ ਦੁੱਖ ਕਿਵੇਂ ਕਟਿਆ ਜਾਵੇਗਾ? ਹੱਥ ਜੋੜ ਬੇਨਤੀ ਕੀਤੀ।' ਤਿਨ੍ਹਾਂ ਨੂੰ ਸੰਬੋਧਨ ਹੁੰਦਿਆਂ ਸਤਿਗੁਰਾਂ ਨੇ ਉਪਦੇਸ਼ ਕੀਤਾ ਕਿ 'ਤੁਸਾਂ ਨੇ ਭਾਉ ਭਗਤੀ ਕਰਨੀ ਹੈ ਭਾਵ ਪ੍ਰੇਮ ਤੇ ਸੁਘੜਤਾ ਨਾਲ ਰਹਿਣਾ ਹੈ। ਸਭਨਾਂ ਨਾਲ ਮਿੱਠਾ ਬੋਲਣਾ ਹੈ। ਕਿਸੇ ਦੇ ਕਠੋਰ ਬੋਲਣ 'ਤੇ ਵੀ ਗੁੱਸੇ ਵਿਚ ਨਹੀਂ ਆਉਣਾ। ਗੁਰੂ ਦਾ ਪਿਆਰਾ ਜੋ ਵੀ ਅਤੇ ਜਦੋਂ ਵੀ ਆਵੇ ਪਹਿਲਾਂ ਉਸ ਨੂੰ ਭੋਜਨ ਛਕਾਉਣਾ ਹੈ। ਐਸੀ ਸੇਵਾ ਕਰਨ ਨਾਲ ਪਵਿੱਤਰ ਹੋਈਦਾ ਹੈ। ਵਾਹਿਗੁਰੂ ਨਾਮ ਦਾ ਸਿਮਰਨ ਕਰਨਾ ਹੈ। ਗੁਰੂ ਸ਼ਬਦ ਨੂੰ ਹਿਰਦੇ ਵਿਚ ਵਸਾ ਕੇ ਵਾਹਿਗੁਰੂ ਨਾਲ ਲਿਵ ਲੱਗ ਜਾਵੇ ਤਾਂ ਸੁੰਦਰ ਪਦ ਪ੍ਰਾਪਤ ਹੁੰਦਾ ਹੈ। ਇਸ ਤੋਂ ਇਲਾਵਾ ਮੜੀਆਂ (ਸਿਵੇ) ਤਲਾਬ (ਟੋਬੜੀ) ਮੱਠ, ਕਬਰਾਂ ਆਦਿ ਦੀ ਪੂਜਾ ਨਹੀਂ ਕਰਨੀ।' ਭਾਈ ਸੰਤੋਖ ਸਿੰਘ ਸ੍ਰੀ ਗੁਰੂ ਅਮਰਦਾਸ ਜੀ ਦੇ ਉਪਦੇਸ਼ ਨੂੰ ਇੰਞ ਬਿਆਨ ਕਰਦੇ ਹਨ:-

*ਗੰਗੂ ਅਪਰ ਸਹਾਰੂ ਭਾਰੂ। ਕਰਿ ਬੰਦਨ ਬੈਠੇ ਦੁਖਿਆਰੂ।*
*ਤਿਨ ਕੋ ਭੀ ਉਪਦੇਸ਼ਨ ਕੀਨਿ। ਵੰਡ ਖਾਹੁ ਧਰਿ ਭਾਉ ਪ੍ਰਬੀਨ।*
*ਮਧੁਰ ਗਿਰਾ ਸਭਿ ਸੰਗ ਉਚਾਰਹੁ। ਕਹਿਨ ਕਠੋਰ ਨਹੀਂ ਰਿਸ ਧਾਰਹੁ॥੩੧॥*
*ਗੁਰ ਸਿੱਖਨ ਕੋ ਪ੍ਰਥਮ ਅਚਾਵਹੁ। ਸ਼ੇਸ਼ ਰਹੈ ਭੋਜਨ ਤੁਮ ਖਾਵਹੁ।*
*ਮਹਾਂ ਪਵਿੱਤ੍ਰ ਹੋਤਿ ਹੈ ਸੋਇ। ਸਿੱਖਯਨ ਪੀਛੈ ਅਚੀਯਤਿ ਜੋਇ॥੩੨॥*
*ਸਿਮਰੋ ਵਾਹਿਗੁਰੂ ਨਿਤ ਨਾਮੂ। ਲਿਵ ਲਾਗੇ ਪਦ ਦੇ ਅਭਿਰਾਮੂ।*
*ਮੜੀ ਟੋਭੜੀ ਮਠ ਅਰੁ ਗੋਰ। ਇਨਹੁ ਨ ਸੇਵਹੁ ਸਭਿ ਦਿਹੁ ਛੋਰ॥੩੩॥*
*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿਆਇ ੪੦, ਸਫ਼ਾ ੧੪੮੮)*

ਗੁਰਮਤਿ ਲੋੜਵੰਦਾਂ ਦੀ ਸਹਾਇਤਾ ਕਰਨ ਵਾਲਾ ਮਾਰਗ ਹੈ। ਇਥੇ ਸਭ ਤੋਂ ਪਵਿੱਤਰ ਸਿੱਖ ਉਹ ਹੁੰਦਾ ਹੈ ਜੋ ਦੂਜੇ ਨੂੰ ਛਕਾ ਕੇ ਫੇਰ ਆਪ ਛਕੇ। ਗੁਰਸਿੱਖਾਂ ਦੀ

*ਮੀਤ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨

ਐਸੀ ਕਰਨੀ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਵਰਣਨ ਕੀਤਾ ਹੈ:

*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ ।*
*ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ ।*
*ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਗੁਰੁ ਸੰਦਾ ।*
*ਗੁਰਮੁਖ ਗਾਡੀ ਰਾਹੁ ਚਲੰਦਾ॥੧੧॥* (ਵਾਰ ੪੦ : ੧੧)

ਇਸ ਤਰ੍ਹਾਂ ਸਤਿਗੁਰਾਂ ਪਾਸੋਂ ਉਪਦੇਸ਼ ਲੈ ਕੇ ਭਾਈ ਸਹਾਰੂ, ਭਾਈ ਗੰਗੂ ਤੇ ਭਾਈ ਭਾਗੂ ਭਾਉ ਭਗਤੀ ਵਿਚ ਲੱਗ ਗਏ। ਭਾਈ ਗੁਰਦਾਸ ਜੀ ਨੇ ਇਨ੍ਹਾਂ ਸਿੱਖਾਂ ਦੀ ਸਿਫ਼ਤ-ਸਲਾਹ ਕਰਦਿਆਂ ਲਿਖਿਆ ਹੈ:

*ਸਾਹਾਰੂ ਗੰਗੂ ਭਲੇ ਭਾਗੂ ਭਗਤੁ ਭਗਤਿ ਹੈ ਪਿਆਰੀ ।* (ਵਾਰ ੧੧:੧੬)



---

# ਫ਼ਾਰਮ IV ਰੂਲ ੮

| | |
|---|---|
| ੧. ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨. ਛਪਣ ਦਾ ਸਮਾਂ | ਹਰ ਮਹੀਨੇ ਦੀ ੫ ਤਾਰੀਖ਼ |
| ੩. ਛਾਪਣ ਵਾਲੇ ਦਾ ਨਾਂ | ਸ. ਹਰਬੇਅੰਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੪. ਪ੍ਰਕਾਸ਼ਕ ਦਾ ਨਾਂ | ਸ. ਹਰਬੇਅੰਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੫. ਸੰਪਾਦਕ | ਸਿਮਰਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸੰਪਾਦਕ, 'ਗੁਰਮਤਿ ਪ੍ਰਕਾਸ਼' |
| | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ । |
| ੬. ਮਾਲਕ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ । |

ਮੈਂ ਸਿਮਰਜੀਤ ਸਿੰਘ ਘੋਸ਼ਣਾ ਕਰਦਾ ਹਾਂ ਕਿ ਜਿਥੋਂ ਤਕ ਮੈਨੂੰ ਪਤਾ ਹੈ, ਉੱਪਰ ਦਿੱਤੀ ਜਾਣਕਾਰੀ ਸਹੀ ਹੈ ।

ਸਹੀ/- ਸਿਮਰਜੀਤ ਸਿੰਘ
ਸੰਪਾਦਕ, 'ਗੁਰਮਤਿ ਪ੍ਰਕਾਸ਼'

*ਗਾਗਰ 'ਚ ਸਾਗਰ-੨*

# ਦੁਨੀਆਂ ਨੂੰ ਬ੍ਰਿਛ ਦਾ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਧਰਤੀ ਦੇ ਹੇ ਤੰਗ ਦਿਲ ਲੋਕੋ, ਨਾਲ ਅਸਾਂ ਕਿਉਂ ਲੜਦੇ?*
*ਚੌੜੇ ਦਾਉ ਅਸਾਂ ਨਹੀਂ ਵਧਣਾ, ਸਿੱਧੇ ਜਾਣਾ ਚੜ੍ਹਦੇ।*
*ਘੇਰੇ ਤੇ ਫੈਲਾਉ ਅਸਾਡੇ ਵਿਚ ਅਸਮਾਨਾਂ ਹੋਸਣ;*
*ਗਿੱਠ ਥਾਉਂ ਧਰਤੀ 'ਤੇ ਮੱਲੀ ਅਜੇ ਤੁਸੀਂ ਹੋ ਲੜਦੇ? (ਭਾਈ ਵੀਰ ਸਿੰਘ ਜੀ)*

ਈਰਖਾਲੂ ਤੇ ਤੰਗਦਿਲ ਲੋਕਾਂ ਨੇ ਸਦਾ ਹੀ ਸਮੁੱਚੀ ਮਨੁੱਖਤਾ ਦਾ ਜੀਊਣਾ ਮੁਹਾਲ ਕਰ ਛੱਡਿਆ ਹੈ। ਭਾਵੇਂ ਅਨੰਤ ਕਾਲ ਤੋਂ ਮਨੁੱਖੀ ਸਭਿਅਤਾ ਨੂੰ ਚੰਗੇਰਾ ਬਣਾਉਣ ਲਈ ਗੁਰੂਆਂ, ਪੀਰਾਂ, ਫਕੀਰਾਂ, ਭਗਤਾਂ, ਦਾਰਸ਼ਨਿਕਾਂ ਤੇ ਸੂਰਬੀਰਾਂ ਨੇ ਆਪਣੇ ਜੀਵਨ ਤਕ ਲੇਖੇ ਲਾਏ ਪਰ ਕਾਬਜ਼ ਹੋਣ ਦੀ ਬਿਰਤੀ ਨੇ ਸਾਧਾਰਨ ਕਬੀਲਿਆਂ ਤੋਂ ਲੈ ਕੇ ਰਾਜਿਆਂ-ਮਹਾਰਾਜਿਆਂ ਤੇ ਦੇਸ਼ਾਂ ਦੀਆਂ ਸਰਹੱਦਾਂ ਤਕ ਬੇਅੰਤ ਮਨੁੱਖਤਾ ਦਾ ਘਾਣ ਕੀਤਾ ਹੈ।

ਅਜੋਕੀ ਪਦਾਰਥਵਾਦੀ ਦੌੜ ਤੇ ਕਬਜ਼ਾ ਕਰਨ ਦੀ ਬਿਰਤੀ ਅਤੇ ਥਾਣਿਆਂ, ਕਚਹਿਰੀਆਂ ਵਿਚ ਲੋਕਾਂ ਦੇ ਝੁਰਮਟ ਤੰਗਦਿਲੀ ਤੇ ਸੰਕੀਰਣ ਮਾਨਸਿਕਤਾ ਦੀ ਪ੍ਰਤੱਖ ਗਵਾਹੀ ਹਨ। ਦਾਨਸ਼ਵਰਾਂ ਦਾ ਕਥਨ ਹੈ ਕਿ ਜਦ ਕਿਸੇ ਰੁੱਖ ਦੀਆਂ ਜੜ੍ਹਾਂ ਨੂੰ ਬੀਮਾਰੀ ਲੱਗ ਜਾਵੇ ਤਾਂ ਉਸ ਦੇ ਪੱਤਿਆਂ ਜਾਂ ਟਹਿਣੀਆਂ ਨੂੰ ਲੱਖ ਸਾਫ਼ ਕਰੀ ਜਾਈਏ ਪਰ ਉਹ ਤਬਾਹੀ ਵੱਲ ਜਾ ਰਿਹਾ ਹੁੰਦਾ ਹੈ। ਈਰਖਾ ਤੇ ਤੰਗਦਿਲੀ ਵੀ ਮਨੁੱਖਤਾ ਲਈ ਅਜਿਹਾ ਹੀ ਰੋਗ ਹੈ। ਤੰਗਦਿਲ ਤੇ ਈਰਖਾਲੂ ਮਨੁੱਖ ਸੱਚਾ ਧਰਮੀ, ਦਾਨੀ ਜਾਂ ਪਰਉਪਕਾਰੀ ਹੋ ਹੀ ਨਹੀਂ ਸਕਦਾ। ਭਾਵੇਂ ਦੁਨੀਆਂ ਦਾ ਸਮਾਜਿਕ ਪੱਖ ਹੋਵੇ, ਧਾਰਮਿਕ ਜਾਂ ਰਾਜਨੀਤਿਕ ਹੋਵੇ। ਉਪਰੋਕਤ ਪੰਕਤੀਆਂ ਵਿਚ ਪ੍ਰਸਿੱਧ ਕਵੀ ਭਾਵੀ ਵੀਰ ਸਿੰਘ ਜੀ ਨੇ ਬ੍ਰਿਛ ਦੇ ਰਾਹੀਂ ਸਭਨਾਂ ਨੂੰ ਸੌੜੀਆਂ ਸੋਚਾਂ ਤਿਆਗਣ ਦਾ ਉਪਦੇਸ਼ ਦਿੱਤਾ ਹੈ। ਅੰਤਰੀਵ ਭਾਵਨਾ ਇਹ ਹੈ ਕਿ ਹੇ ਦੁਨੀਆਂ ਦੇ ਲੋਕੋ! ਅਸੀਂ ਤਾਂ ਕੇਵਲ ਗਿੱਠ ਕੁ ਥਾਂ ਹੀ ਮੱਲੀ ਹੈ ਤੇ ਚੌੜੇ ਦਾਉ ਵਧਦੇ ਨਹੀਂ ਹਾਂ, ਭਾਵ ਧਰਤੀ ਨਹੀਂ ਘੇਰਦੇ। ਅਸੀਂ ਤਾਂ ਸਿੱਧੇ ਅਸਮਾਨ ਵੱਲ ਵਿਕਾਸ ਕਰਦੇ ਹਾਂ ਤੇ ਹੁਣ ਜੇਕਰ ਸਾਡੇ ਗਿੱਠ ਕੁ ਥਾਂ ਮੱਲਣ 'ਤੇ ਵੀ ਤੁਸੀਂ ਸਾਡੇ ਨਾਲ ਈਰਖਾ ਕਰਦੇ ਹੋ ਤਾਂ ਤੁਹਾਡਾ ਆਪਸੀ ਕੀ ਹਾਲ ਹੋਵੇਗਾ? ਜਿਨ੍ਹਾਂ ਨੇ ਧਰਤੀ ਉੱਪਰ ਹੀ ਵਿਕਾਸ ਕਰਨਾ ਹੈ ਅਤੇ ਕਬਜ਼ਾ ਕਰਨ ਦੀ ਬਿਰਤੀ ਵੀ ਭਾਰੂ ਹੈ। ਅਸੀਂ ਧਰਤੀ ਤੋਂ ਉੱਚੇ ਉੱਠ ਕੇ ਖੁਸ਼ ਹਾਂ, ਮੌਲਦੇ ਤੇ ਟਹਿਲਦੇ ਹਾਂ। ਇਸ ਲਈ ਤੁਸੀਂ ਵੀ ਜੀਵਨ-ਜਾਚ ਸਿੱਖੋ, ਤੰਗਦਿਲੀਆਂ ਤੇ ਨਫ਼ਰਤਾਂ ਤਿਆਗੋ, ਸਾਡੇ ਵਾਂਗੂੰ ਸੋਚ ਨੂੰ ਉੱਪਰ ਉਠਾਓ ਅਤੇ ਸੁਖ-ਸ਼ਾਂਤੀ ਨਾਲ ਜੀਵਨ ਬਸਰ ਕਰੋ। ਵਰਤਮਾਨ ਹਾਲਾਤਾਂ ਵਿਚ ਅਜਿਹੇ ਸੰਦੇਸ਼ ਦੀ ਸਮੁੱਚੇ ਵਿਸ਼ਵ ਨੂੰ ਲੋੜ ਹੈ। ਕਾਸ਼! ਅਸੀਂ ਕਿਸੇ ਬ੍ਰਿਛ ਨੂੰ ਤੱਕ ਕੇ ਕਵੀ ਦੀ ਉੱਚੀ ਉਡਾਰੀ ਨੂੰ ਗ੍ਰਹਿਣ ਕਰ ਸਕੀਏ। ■

** # ੧/੧੬੦, ਪ੍ਰਤਾਪ ਐਵੀਨਿਊ, ਜੀ.ਟੀ. ਰੋਡ, ਅੰਮ੍ਰਿਤਸਰ। ਮੋ: ੯੮੧੫੯-੮੫੫੫੯.*

# ਪੁੱਤ ਜੇ ਮੰਗਦੇ ਹੋ!

*-ਭਾਈ ਸਤਪਾਲ ਸਿੰਘ ਫਰਵਾਹੀ**

ਸਿੱਖ ਗ੍ਰਿਸਤੀਓ ਪੁੱਤ ਜੇ ਮੰਗਦੇ ਹੋ,
ਪੁੱਤ ਹੋਣ ਸੱਚੇ ਗੁਰੂ ਤੋਂ ਮੰਗ ਵੇਖੋ!
ਨਾਮ ਚਮਕਦੇ ਸਿੱਖ ਇਤਿਹਾਸ ਅੰਦਰ,
ਰੰਗੋ ਪੁੱਤਾਂ ਨੂੰ ਉਸੇ ਵਿਚ ਰੰਗ ਵੇਖੋ!
ਸਵਾ ਲੱਖ ਨਾਲ ਕਿੱਦਾਂ ਲੜਦੇ ਸੀ,
ਸੂਰਬੀਰਾਂ ਦੇ ਲੜਨ ਦਾ ਢੰਗ ਵੇਖੋ!
ਕੀ ਬਾਟੇ ਵਿਚ ਘੋਲ ਪਿਆਇਆ ਸੀ,
ਅੰਮ੍ਰਿਤ ਪਾਨ ਕਰ ਬਣੇ ਨਿਹੰਗ ਵੇਖੋ!
ਪੁੱਤਰ ਵਾਰ ਕੇ ਕਾਇਮ ਧਰਮ ਰਹੇ,
ਕਲਗੀਧਰ ਦੀ ਵੱਖਰੀ ਮੰਗ ਵੇਖੋ!
ਕਿੱਦਾਂ ਬੰਨ੍ਹੇ ਸ਼ਹੀਦੀ ਗਾਨੇ ਸੀ,
ਕਿਵੇਂ ਜੂਝੇ ਜਾ ਵੈਰੀਆਂ ਸੰਗ ਵੇਖੋ!
ਰੱਖੋ ਅਜੀਤ ਜੁਝਾਰ ਨੂੰ ਚੇਤਿਆਂ ਵਿਚ,
ਭੁੱਲੋ ਨਹੀਂ ਚਮਕੌਰ ਦੀ ਜੰਗ ਵੇਖੋ!
ਕਿੱਦਾਂ ਜ਼ਾਬਰਾਂ ਸੰਗ ਟਕਰਾਏ ਜਾ ਕੇ,
ਕਿੰਨੇ ਨੇਜਿਆਂ 'ਤੇ ਲਏ ਉੜੰਗ ਵੇਖੋ!
ਫਤਹਿ ਸਿੰਘ ਜ਼ੋਰਾਵਰ ਸਿੰਘ ਅਡੋਲ ਖੜ੍ਹੇ,
ਖੌਫਜ਼ਦਾ ਸਰਹੰਦ ਦੀ ਕੰਧ ਵੇਖੋ!
'ਸਤਪਾਲ ਸਿੰਘਾ' ਇਤਿਹਾਸ ਮੁੜ ਰਚੀਏ ਫਿਰ,
ਸਾਡੀ ਫਿੱਕੀ ਨਾ ਪਵੇ ਉਮੰਗ ਵੇਖੋ!
ਦੇਈਏ ਗੁੜ੍ਹਤੀ ਸਿੱਖੀ ਦੀ ਬੱਚਿਆਂ ਨੂੰ,
ਜਿਦ੍ਹਾ ਜੱਗ 'ਤੇ ਵੱਖਰਾ ਪੰਧ ਵੇਖੋ!



* *ਕਥਾਵਾਚਕ, ਗੁਰਦੁਆਰਾ ਪਾ: ੬, ਗੁਰੂਸਰ ਮਹਿਰਾਜ, (ਬਠਿੰਡਾ) ਮੋ: ੯੯੧੪੨-੫੭੦੧੯*

# ਅਸੀਂ ਆਪਣਾ ਸਮਾਜਕ ਫਰਜ਼ ਨਿਭਾਉਣਾ ਹੈ

*-ਸ. ਤਰਲੋਚਨ ਸਿੰਘ**

ਡਾ. ਕਾਰਲ ਲੈਂਡ ਸਟੀਨਰ ਨੇ ੧੦੦ ਸਾਲ ਪਹਿਲਾਂ,
ਇਕ ਅਨੋਖਾ ਚਮਤਕਾਰ ਕਰ ਦਿਖਾਇਆ ਹੈ।
ਜ਼ਖ਼ਮੀ, ਬੀਮਾਰ, ਕਮਜ਼ੋਰ ਮਰੀਜ਼ਾਂ ਨੇ,
ਨਵੇਂ ਖ਼ੂਨ ਨਾਲ ਨਵਾਂ ਜੀਵਨ ਪਾਇਆ ਹੈ।
ਪ੍ਰਸੂਤਾ ਇਸਤਰੀ, ਐਕਸੀਡੈਂਟ ਤੇ ਕਿਡਨੀ ਦੇ ਮਰੀਜ਼ਾਂ ਨੂੰ,
ਖ਼ੂਨ ਦਾਨ ਨੇ ਸੈਂਕੜੇ-ਹਜ਼ਾਰਾਂ ਨੂੰ, ਮੌਤੋਂ ਬਚਾਇਆ ਹੈ।
ਇਹ ਸਭ ਤੋਂ ਉੱਚਾ ਦਾਨ ਹੈ ਜੱਗ ਉੱਤੇ,
ਇਹ ਡਾਕਟਰਾਂ ਨੇ ਸਾਬਤ ਕਰ ਦਿਖਲਾਇਆ ਹੈ।
ਅੱਜ ਤਕ ਕੋਈ ਵੀ ਮਸ਼ੀਨ, ਕੋਈ ਵੀ ਲੈਬੋਰੇਟਰੀ,
ਮਨੁੱਖੀ ਖ਼ੂਨ ਨੂੰ ਬਣਾਉਣ 'ਚ ਸਫਲ ਨਹੀਂ ਹੈ।
ਖ਼ੂਨ ਦੀ ਲੋੜ, ਮਨੁੱਖੀ ਖ਼ੂਨ ਹੀ ਪੂਰੀ ਕਰ ਸਕਦੈ,
ਇਸ ਦਾ ਹੋਰ ਕੋਈ ਆਲਟਰਨੇਟ ਨਹੀਂ ਹੈ।
ਹਰ ਬੰਦਾ ੧੮ ਤੋਂ ੬੦ ਸਾਲ ਦਾ ਖ਼ੂਨ ਦਾਨ ਕਰ ਸਕਦੈ,
ਇਸ ਨਾਲ ਤੰਦਰੁਸਤੀ 'ਤੇ ਕੋਈ ਮਾੜਾ ਅਸਰ ਨਹੀਂ ਹੈ।
ਜੇ ਅੱਜ ਛੋਟੀ ਜਿਹੀ ਕੁਰਬਾਨੀ ਵੀ ਨਾ ਕੀਤੀ,
ਤਾਂ ਇਹ ਜ਼ਿੰਦਗੀ ਕਿਸੇ ਵੀ ਅਰਥ ਨਹੀਂ ਹੈ।
ਆਓ ਨੌਜਵਾਨੋ! ਹੋਲੇ ਮਹੱਲੇ ਦੇ ਸ਼ੁਭ ਅਵਸਰ 'ਤੇ,
ਹਰ ਤੰਦਰੁਸਤ ਬੰਦੇ ਤੋਂ ਖ਼ੂਨ ਦਾਨ ਕਰਾਉਣਾ ਹੈ।
ਭਾਈ ਘਨੱਈਆ ਜੀ ਦੇ ਵਿਖਾਏ ਰਸਤੇ ਚੱਲ ਕੇ,
ਅਸੀਂ ਖ਼ੂਨ ਦਾਨ ਕਰਨ ਦਾ ਵਿਸ਼ਵ ਰਿਕਾਰਡ ਬਣਾਉਣਾ ਹੈ।
੨੫੦੦੦ ਤੋਂ ਵੱਧ ਸੰਗਤਾਂ ਨੇ ਖ਼ੂਨ ਦਾਨ ਕਰ ਕੇ,
ਖਾਲਸੇ ਦਾ, ਪੰਜਾਬ ਦਾ ਅਤੇ ਭਾਰਤ ਦਾ ਨਾਂ ਚਮਕਾਉਣਾ ਹੈ।
ਸ੍ਰੀ ਅਕਾਲ ਤਖ਼ਤ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅਤੇ ਮਹਾਂਪੁਰਖਾਂ ਦਾ ਹੁਕਮ ਅਸੀਂ ਪੂਰਾ ਕਰ ਦਿਖਾਉਣਾ ਹੈ।
ਅਨੰਦਪੁਰ ਸਾਹਿਬ ਹੋਲੇ ਮਹੱਲੇ 'ਤੇ ਖ਼ੂਨ ਦਾਨ ਕਰ ਕੇ,
ਅਸੀਂ ਆਪਣਾ ਸਮਾਜਕ ਫਰਜ਼ ਨਿਭਾਉਣਾ ਹੈ। ■

** # ੧੫੨-ਆਰ, ਮਾਡਲ ਟਾਊਨ, ਹੁਸ਼ਿਆਰਪੁਰ-੧੪੬੦੦੧ ਮੋ: ੯੪੬੪੭-੩੩੨੦੦*

# ਮੈਂ ਤੋਂ ਤੂੰ ਹੋ ਜਾਹ!

*- ਬੀਬਾ ਕੁਲਜੀਤ ਕੌਰ**

ਛੱਡ ਦੇ 'ਮੇਰੀ ਮੇਰੀ', 'ਮੈਂ' ਤੋਂ 'ਤੂੰ' ਹੋ ਜਾਹ।
ਕਹਿ ਬਸ 'ਤੇਰੀ ਤੇਰੀ', 'ਮੈਂ' ਤੋਂ 'ਤੂੰ' ਹੋ ਜਾਹ!

'ਮੈਂ' ਤਾਂ ਮੂੰਹੋਂ ਨਿਕਲਣ ਸਾਰ ਹੀ ਗਰਕ ਹੋਵੇ,
'ਤੂੰ' ਦੀ ਉਮਰ ਲੰਮੇਰੀ, 'ਮੈਂ' ਤੋਂ 'ਤੂੰ' ਹੋ ਜਾਹ!

'ਮੇਰੀ ਮੈਂ' ਹੈ 'ਤੇਰੀ ਤੂੰ' ਤੋਂ ਹਾਰ ਗਈ,
'ਮੈਂ' ਵੀ ਆਖੇ 'ਮੇਰੀ', 'ਮੈਂ' ਤੋਂ 'ਤੂੰ' ਹੋ ਜਾਹ!

ਮਸਜਿਦ, ਮੰਦਰ ਜਾਹ ਗਿਰਜੇ ਜਾਂ ਗੁਰਦੁਆਰੇ,
ਸਭ ਦੀ ਸੋਚ ਉਚੇਰੀ, 'ਮੈਂ' ਤੋਂ 'ਤੂੰ' ਹੋ ਜਾਹ!

ਮੈਥੋਂ ਮੇਰੀ 'ਮੈਂ' ਨਾ ਮਾਰ-ਮੁਕਾ ਹੋਵੇ,
ਦੁਨੀਆਂ ਕਹੇ ਬਥੇਰੀ, 'ਮੈਂ' ਤੋਂ 'ਤੂੰ' ਹੋ ਜਾਹ!

ਐਸਾ ਹੋਰ ਬਦਲ ਨਾ ਕੋਈ ਦੁਨੀਆਂ 'ਤੇ,
ਇਹੋ ਸੁਖ ਦੀ ਢੇਰੀ, 'ਮੈਂ' ਤੋਂ 'ਤੂੰ' ਹੋ ਜਾਹ!

ਸਭ ਕੁਝ ਇਕ ਦਿਨ ਮੁੱਕਣਾ, ਰਹਿਣਾ ਤੂੰ ਹੀ ਤੂੰ,
ਲਾ ਨਾ ਬਹੁਤੀ ਦੇਰੀ, 'ਮੈਂ' ਤੋਂ 'ਤੂੰ' ਹੋ ਜਾਹ!

ਇੱਕੋ ਸੱਚਾ ਸੌਦਾ ਜੱਗ ਦੀ ਮੰਡੀ ਦਾ,
ਕਰ ਨਾ ਹੇਰਾ-ਫੇਰੀ, 'ਮੈਂ' ਤੋਂ 'ਤੂੰ' ਹੋ ਜਾਹ!

'ਗ਼ਜ਼ਲ' ਬੁਝ ਕੇ ਵੀ ਜਗਦੇ ਹੀ ਰਹਿ ਜਾਈਏ,
ਪਕੜੀਂ ਵਾਟ ਲੰਮੇਰੀ, 'ਮੈਂ' ਤੋਂ 'ਤੂੰ' ਹੋ ਜਾਹ!



** ਪਿੰਡ ਤਲਵੰਡੀ ਖੁੰਮਣ, ਡਾਕ: ਪਾਖਰਪੁਰਾ, ਅੰਮ੍ਰਿਤਸਰ-੧੪੩੫੦੨। ਮੋ: ੯੮੫੫੦-੫੬੫੫੧*




## 'ਸਰਹਿੰਦ ਫ਼ਤਹਿ' ਦੀ ਤੀਜੀ ਸ਼ਤਾਬਦੀ ਫ਼ਤਹਿਗੜ੍ਹ ਸਾਹਿਬ ਵਿਖੇ ਵੱਡੇ ਪੱਧਰ 'ਤੇ ਮਨਾਈ ਜਾਵੇਗੀ- ਸੋਨੇ ਤੇ ਚਾਂਦੀ ਦੇ ਯਾਦਗਾਰੀ ਸਿੱਕੇ ਜਾਰੀ ਕੀਤੇ ਜਾਣਗੇ।

ਅੰਮ੍ਰਿਤਸਰ-੨੮ ਜਨਵਰੀ: ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਵੱਲੋਂ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਬਾਬਾ ਫਤਹਿ ਸਿੰਘ ਅਤੇ ਮਾਤਾ ਗੁਜਰੀ ਜੀ ਨੂੰ ਅਕਹਿ ਤੇ ਅਸਹਿ ਤਸੀਹੇ ਦੇ ਕੇ ਸ਼ਹੀਦ ਕੀਤੇ ਜਾਣ ਦਾ ਬਦਲਾ ਲੈਂਦਿਆਂ ਸਿੱਖ ਪੰਥ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ੧੭੧੦ ਈ: 'ਚ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਕੇ ਫ਼ਤਹਿ ਉਪਰੰਤ ਸਿੱਖ ਰਾਜ ਦਾ ਝੰਡਾ ਝੁਲਾਇਆ ਗਿਆ।

ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ 'ਸਰਹਿੰਦ ਫ਼ਤਹਿ' ਕੀਤੇ ਜਾਣ ਨੂੰ ੩੦੦ ਸਾਲ ਪੂਰੇ ਹੋਣ 'ਤੇ ਸਿੱਖ-ਜਗਤ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 'ਸਰਹਿੰਦ ਫ਼ਤਹਿ' ਦੀ ਤੀਜੀ ਸ਼ਤਾਬਦੀ ੧੨, ੧੩ ਤੇ ੧੪ ਮਈ ਨੂੰ ਫ਼ਤਹਿਗੜ੍ਹ ਸਾਹਿਬ ਵਿਖੇ ਵਿਸ਼ਵ ਪੱਧਰ 'ਤੇ ਮਨਾਏ ਜਾਣ ਦੇ ਪ੍ਰੋਗਰਾਮ ਉਲੀਕੇ ਹਨ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਪੱਤਰਕਾਰਾਂ ਨਾਲ ਗੱਲਬਾਤ ਦੌਰਾਨ ਕੀਤਾ।

ਉਨ੍ਹਾਂ ਕਿਹਾ ਕਿ ਫ਼ਤਹਿ ਦਿਵਸ ਦੀ ਤੀਜੀ ਸ਼ਤਾਬਦੀ ਨੂੰ ਸਦੀਵੀ ਬਣਾਉਣ ਲਈ ਤਿੰਨ-ਦਿਨਾ ਵੱਖ-ਵੱਖ ਧਾਰਮਿਕ ਪ੍ਰੋਗਰਾਮਾਂ ਤੋਂ ਇਲਾਵਾ ਫਤਹਿਗੜ੍ਹ ਸਾਹਿਬ ਵਿਖੇ ੧੦ ਏਕੜ ਜ਼ਮੀਨ 'ਚ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਨਾਂਦੇੜ ਤੋਂ ਲੈ ਕੇ ਸਰਹਿੰਦ ਫ਼ਤਹਿ ਕਰ ਕੇ ਸਿੱਖ ਰਾਜ ਸਥਾਪਤ ਕੀਤੇ ਜਾਣ ਨੂੰ ਰੂਪਮਾਨ ਕਰਦੇ ਹਾਈਫਾਈ ਮਿਊਜ਼ੀਅਮ ਦਾ ਨੀਂਹ-ਪੱਥਰ ੧੪ ਮਈ ਨੂੰ ਰੱਖਿਆ ਜਾਵੇਗਾ।

ਉਨ੍ਹਾਂ ਦੱਸਿਆ ਕਿ ਸਿੱਖ ਰਾਜ ਦੀ ਰਾਜਧਾਨੀ ਲੋਹਗੜ੍ਹ ਵਿਖੇ ਇਕ ਯਾਦਗਾਰ ਉਸਾਰੀ ਜਾਵੇਗੀ, ਜਿਸ ਲਈ ੫ ਏਕੜ ਜ਼ਮੀਨ ਖਰੀਦ ਕਰ ਲਈ ਗਈ ਹੈ ਅਤੇ ੫ ਏਕੜ ਹੋਰ ਖਰੀਦ ਕਰਨ ਲਈ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਕਰਨਾਲ, ਮੈਂਬਰਾਨ ਸ਼੍ਰੋਮਣੀ ਕਮੇਟੀ, ਸ. ਬਲਦੇਵ ਸਿੰਘ ਕਾਇਮਪੁਰੀ ਅਤੇ ਸ. ਗੁਰਦੀਪ ਸਿੰਘ ਭਾਨੋ ਖੇੜੀ 'ਤੇ ਆਧਾਰਿਤ ਤਿੰਨ ਮੈਂਬਰੀ ਕਮੇਟੀ ਗਠਤ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਚੱਪੜਚਿੜੀ ਦੇ ਸਥਾਨ 'ਤੇ ਯਾਦਗਾਰ ਉਸਾਰਨ ਲਈ ਪੰਜਾਬ

ਸਰਕਾਰ ਨੂੰ ਬੇਨਤੀ ਕੀਤੇ ਜਾਣ 'ਤੇ ਸਰਕਾਰ ਵੱਲੋਂ ੨੫ ਏਕੜ ਜ਼ਮੀਨ ਅਲਾਟ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਗੁਰਦਾਸਪੁਰ ਦੇ ਨਜ਼ਦੀਕ ਗੜੀ ਗੁਰਦਾਸ ਨੰਗਲ ਜਿੱਥੋਂ ਬਾਬਾ ਜੀ ਨੂੰ ਗ੍ਰਿਫਤਾਰ ਕੀਤਾ ਗਿਆ ਸੀ, ਵਿਖੇ ਵੀ ਯਾਦਗਾਰ ਸਥਾਪਤ ਕੀਤੀ ਜਾਵੇਗੀ।

ਉਨ੍ਹਾਂ ਦੱਸਿਆ ਕਿ 'ਫ਼ਤਹਿ ਦਿਵਸ' ਨੂੰ ਸਮਰਪਿਤ ਨਾਂਦੇੜ ਤੋਂ ਚੱਪੜਚਿੜੀ ਦੇ ਮੈਦਾਨ ਤੀਕ ਨਗਰ ਕੀਰਤਨ ਪੁੱਜੇਗਾ ਅਤੇ ਚੱਪੜਚਿੜੀ ਤੋਂ ਫਤਹਿਗੜ੍ਹ ਸਾਹਿਬ ਤੀਕ ਵਿਸ਼ੇਸ਼ ਰੂਪ 'ਚ ਜਿਵੇਂ ਫੌਜਾਂ ਜਿੱਤਣ ਉਪਰੰਤ ਅੱਗੇ ਵਧ ਰਹੀਆਂ ਹੋਣ, ਨਗਰ-ਕੀਰਤਨ ਆਯੋਜਿਤ ਕੀਤਾ ਜਾਵੇਗਾ, ਜਿਸ ਵਿਚ ਫ਼ਤਹਿ ਦੇ ਪ੍ਰਤੀਕ ਵਜੋਂ ਹਾਥੀਆਂ 'ਤੇ ਸੁਸ਼ੋਭਿਤ ਆਕਾਸ਼-ਗੁੰਜਾਊ ਵੱਜਦੇ ਨਗਾਰਿਆਂ ਤੋਂ ਇਲਾਵਾ ਊਠਾਂ, ਘੋੜਿਆਂ ਤੇ ਸਵਾਰ ਫ਼ੌਜਾਂ ਦੇ ਰੂਪ 'ਚ ਸਿੰਘ ਤੇ ਵੱਡੀ ਗਿਣਤੀ 'ਚ ਸੰਗਤਾਂ ਸ਼ਮੂਲੀਅਤ ਕਰਨਗੀਆਂ। ਉਨ੍ਹਾਂ ਦੱਸਿਆ ਕਿ ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਜਨਮ ਅਸਥਾਨ ਰਜੌਰੀ (ਜੰਮੂ ਕਸ਼ਮੀਰ) ਅਤੇ ਉਨ੍ਹਾਂ ਦੇ ਸ਼ਹੀਦੀ ਸਥਾਨ ਮਹਿਰੋਲੀ (ਦਿੱਲੀ) ਤੋਂ ਫ਼ਤਹਿਗੜ੍ਹ ਸਾਹਿਬ ਤੀਕ ਵਿਸ਼ੇਸ਼ ਨਗਰ-ਕੀਰਤਨ ਆਯੋਜਿਤ ਕੀਤੇ ਜਾਣਗੇ।

ਇਸ ਤੋਂ ਇਲਾਵਾ ਪੰਜਾਬ ਦੇ ਕੋਨੇ-ਕੋਨੇ 'ਚੋਂ ਨਗਰ-ਕੀਰਤਨ ਫ਼ਤਹਿਗੜ੍ਹ ਸਾਹਿਬ ਤੀਕ ਪੁੱਜਣਗੇ।

ਉਨ੍ਹਾਂ ਦੱਸਿਆ ਕਿ ਸਿੱਖ ਕੌਮ ਦੇ ਪਹਿਲੇ ਬਾਦਸ਼ਾਹ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਆਪਣੇ ਰਾਜ ਦੇ ਸਿੱਕੇ ਸਤਿਕਾਰ ਵਜੋਂ ਗੁਰੂ ਸਾਹਿਬ ਦੇ ਨਾਮ 'ਤੇ ਜਾਰੀ ਕੀਤੇ ਗਏ ਸਨ ਇਸ ਲਈ ਸ਼ਤਾਬਦੀ ਸਮਾਗਮਾਂ ਮੌਕੇ ਸੋਨੇ-ਚਾਂਦੀ ਦੇ ਯਾਦਗਾਰੀ ਸਿੱਕੇ ਵੀ ਜਾਰੀ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਜੀ ਬਹਾਦਰ ਵੱਲੋਂ ਦੇਸ਼, ਕੌਮ ਤੇ ਧਰਮ ਦੀ ਖਾਤਰ ਤੇ ਗੁਰੂ ਸਾਹਿਬ ਨੂੰ ਸਮਰਪਿਤ ਹੁੰਦਿਆਂ ਮਹਾਨ ਕੁਰਬਾਨੀ ਦੇ ਕੇ ਸਿਰਜੇ ਇਤਿਹਾਸ ਨੂੰ ਸੰਸਾਰ ਭਰ 'ਚ ਉਜਾਗਰ ਕਰਨ ਲਈ ਡਾਕੂਮੈਂਟਰੀ ਫਿਲਮ ਵੀ ਤਿਆਰ ਕੀਤੀ ਜਾਵੇਗੀ। ਉਨ੍ਹਾਂ ਦੱਸਿਆ ਕਿ ਇਸ ਇਤਿਹਾਸਕ ਮੌਕੇ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਯਾਦ 'ਚ ੫ ਤੇ ੧੦ ਰੁਪਏ ਵਾਲੀਆਂ ਡਾਕ-ਟਿਕਟਾਂ ਜਾਰੀ ਕੀਤੇ ਜਾਣ ਲਈ ਵੀ ਸਰਕਾਰ ਨੂੰ ਲਿਖਿਆ ਜਾ ਰਿਹਾ ਹੈ। ਉਨ੍ਹਾਂ ਦੱਸਿਆ ਕਿ ਸ਼ਤਾਬਦੀ ਨੂੰ ਸਮਰਪਿਤ ਧਾਰਮਿਕ ਸਭਾ-ਸੁਸਾਇਟੀਆਂ ਦੇ ਸਹਿਯੋਗ ਨਾਲ ਵਿਸ਼ੇਸ਼ ਰਾਗ, ਢਾਡੀ ਤੇ ਕਵੀ ਸਮਾਗਮ ਅਯੋਜਿਤ ਕੀਤੇ ਜਾਣਗੇ।

## ਸਿੱਖ ਇਤਿਹਾਸ ਦੀ ਖੋਜ ਲਈ ਗੁਰਬਾਣੀ ਤੇ ਸਿੱਖ ਰਵਾਇਤਾਂ ਦਾ ਗਿਆਨ ਹੋਣਾ ਅਤੀ ਜ਼ਰੂਰੀ ਹੈ- ਡਾ: ਕ੍ਰਿਪਾਲ ਸਿੰਘ

ਅੰਮ੍ਰਿਤਸਰ: ੨੫ ਜਨਵਰੀ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ (ਧਰਮ ਪ੍ਰਚਾਰ ਕਮੇਟੀ) ਵੱਲੋਂ ਕਲਗੀਧਰ ਨਿਵਾਸ, ਸੈਕਟਰ ੨੭ ਬੀ, ਚੰਡੀਗੜ੍ਹ

ਵਿਖੇ ਸਥਾਪਤ 'ਸਿੱਖ ਸ੍ਰੋਤ ਇਤਿਹਾਸਕ ਗ੍ਰੰਥ ਸੰਪਾਦਨਾ ਪ੍ਰੋਜੈਕਟ' ਦੁਆਰਾ ਰੀਸਰਚ ਸਕਾਲਰਾਂ ਦੀ ਅਗਵਾਈ ਅਤੇ ਸਿਖਲਾਈ ਲਈ ਸ਼ੁਰੂ ਕੀਤੀ ਗਈ ਲੈਕਚਰ-ਲੜੀ ਦੇ ਪੰਜਵੇਂ ਸਮਾਗਮ ਨੂੰ ਸੰਬੋਧਨ ਕਰਦਿਆਂ ਪ੍ਰੋਜੈਕਟ ਇੰਚਾਰਜ ਡਾ: ਕ੍ਰਿਪਾਲ ਸਿੰਘ ਨੇ ਦੱਸਿਆ ਕਿ ਸਿੱਖ ਇਤਿਹਾਸ ਦੇ ਖੋਜਣ ਲਈ ਖੋਜਕਾਰ ਗੁਰਬਾਣੀ ਦਾ ਗਿਆਤਾ ਤੇ ਸਿੱਖ ਰਵਾਇਤਾਂ ਤੋਂ ਜਾਣੂ ਹੋਣਾ ਚਾਹੀਦਾ ਹੈ। ਉਹ ਬ੍ਰਿਜ ਭਾਸ਼ਾ, ਪੁਰਾਤਨ ਗੁਰਮੁਖੀ, ਫਾਰਸੀ ਦਾ ਗਿਆਨ ਰੱਖਣ ਵਾਲਾ ਹੋਵੇ। ਸਿੱਖ ਇਤਿਹਾਸ ਵਿਚ ਭੱਟ ਵਹੀਆਂ, ਪੰਡਾ ਵਹੀਆਂ ਦਾ ਵਿਸ਼ੇਸ਼ ਰੋਲ ਹੈ, ਪਰ ਨਿਰਣਾ ਕਰਨ ਦੀ ਯੋਗਤਾ ਹੋਣੀ ਚਾਹੀਦੀ ਹੈ।

ਮੁੱਖ ਬੁਲਾਰੇ ਪ੍ਰੋ: ਪ੍ਰਿਥੀਪਾਲ ਸਿੰਘ (ਕਪੂਰ) ਨੇ ਕਿਹਾ ਕਿ ਇਤਿਹਾਸ ਲਿਖਣ ਵੇਲੇ ਪੁਰਾਤਨ ਸਮੇਂ ਦੇ ਹਾਲਾਤਾਂ ਨੂੰ ਜਾਣਨਾ ਬਹੁਤ ਜ਼ਰੂਰੀ ਹੁੰਦਾ ਹੈ। ਧਾਰਮਿਕ ਸਿਧਾਂਤ ਤੇ ਇਤਿਹਾਸ ਨਾਲੋ-ਨਾਲ ਚੱਲਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਬ੍ਰਾਹਮਣਵਾਦ ਨਾਲ ਸੰਬੰਧਿਤ ਕੇਂਦਰ ਖਾਸ ਤੌਰ 'ਤੇ ਚੁਣੇ ਸਨ। ਇਤਿਹਾਸਕਾਰ ਦੇ ਮਨ ਵਿਚ ਹਮੇਸ਼ਾਂ ਆਪਣੇ ਗੁਰੂ ਨੂੰ ਉੱਚਾ ਦਰਸਾਉਣ ਦੀ ਰੁਚੀ ਹੁੰਦੀ ਹੈ। ਸਿੱਖ ਇਤਿਹਾਸ ਵਿਚ ਗੁਰਬਾਣੀ ਤੇ ਗੁਰੂ-ਸਿਧਾਂਤ ਹੀ ਇਤਿਹਾਸਕ ਤੱਥ ਪੇਸ਼ ਕਰਦੇ ਹਨ, ਇਹੀ ਕਾਰਨ ਹੈ ਕਿ ਪੁਰਾਤਨ ਜਨਮ ਸਾਖੀ ਜ਼ਿਆਦਾ ਪ੍ਰਮਾਣਿਕ ਹੈ, ਇਸ ਵਿਚ ਕਰਾਮਾਤਾਂ ਦੇ ਅੰਸ਼ ਘੱਟ ਹਨ। ਬ੍ਰਿਜ ਤੇ ਫਾਰਸੀ ਸ੍ਰੋਤ ਹੋਣ ਕਰਕੇ ਸਿੱਖ ਇਤਿਹਾਸਕਾਰੀ ਦੀ ਪੇਸ਼ਕਾਰੀ ਕਰਨ ਵਿਚ ਮੁਸ਼ਕਲ ਬਣੀ ਰਹੀ। ਡਾ: ਇੰਦੂ ਬੰਗਾ ਨੇ ਕਿਹਾ ਕਿ ਸਿੱਖ ਧਰਮ ਹੋਰ ਧਰਮਾਂ ਨੂੰ ਸਮਝਣ ਵਿਚ ਮਦਦਗਾਰ ਹੁੰਦਾ ਹੈ ਅਤੇ ਸਿੱਖ ਧਰਮ ਸਰਬਪੱਖੀ ਤੇ ਮਾਨਵਤਾ ਦੇ ਭਲੇ ਵਾਸਤੇ ਹੈ। ਡਾ: ਅਸ਼ੋਕ ਸਿੰਘ ਬਾਗੜੀਆਂ ਨੇ ਕਿਹਾ ਕਿ ਗੁਰੂ ਸਾਹਿਬਾਨ ਦੀ ਜੋਤ ਹੀ ਇਕ ਨਹੀਂ, ਮਿਸ਼ਨ ਵੀ ਇਕ ਹੈ। ਪੰਥ, ਗੁਰੂ ਗ੍ਰੰਥ ਸਾਹਿਬ ਦਾ ਅਮਲੀ ਪੱਧਰ 'ਤੇ ਵਿਸਥਾਰ ਹੈ।

ਪ੍ਰਧਾਨਗੀ ਭਾਸ਼ਣ ਦੌਰਾਨ ਡਾ: ਜੇ.ਐੱਸ. (ਗਰੇਵਾਲ) ਨੇ ਕਿਹਾ ਕਿ ਗੁਰ-ਇਤਿਹਾਸ ਲਿਖਣ ਲੱਗਿਆਂ ਗੁਰੂਆਂ ਦੇ ਮਿਸ਼ਨ. ਫਿਲਾਸਫੀ ਤੇ ਉਨ੍ਹਾਂ ਦੇ ਸਿਧਾਂਤ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਪੁਰਾਤਨ ਜਨਮ ਸਾਖੀ ਦਾ ਪ੍ਰਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ-ਨਾਲ ਰਹਿੰਦਾ ਹੈ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬਾਨ ਨੇ ਆਪਣੇ ਮਿਸ਼ਨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਖੂਬੀ ਵਰਣਨ ਕੀਤਾ ਹੈ। ਸਿੱਖ ਧਰਮ ਦੀ ਵਿਸ਼ੇਸ਼ਤਾਈ ਪਰਉਪਕਾਰ ਕਰਨਾ ਹੈ। ਬੀਬੀ ਬਲਜੀਤ ਕੌਰ ਰੀਸਰਚ ਸਕਾਲਰ ਨੇ ਸਭਾ ਵਿਚ ਆਏ ਵਿਦਵਾਨਾਂ, ਰੀਸਰਚ ਸਕਾਲਰਾਂ ਤੇ ਹੋਰ ਬੁੱਧੀਜੀਵੀਆਂ ਦਾ ਧੰਨਵਾਦ ਕੀਤਾ ਅਤੇ ਸਟੇਜ ਸੰਚਾਲਨ ਸ. ਚਮਕੌਰ ਸਿੰਘ ਰੀਸਰਚ ਸਕਾਲਰ ਨੇ ਬਾਖੂਬੀ ਕੀਤਾ।

# ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ਨਗਰ ਕੀਰਤਨ

ਅੰਮ੍ਰਿਤਸਰ: ੨੫ ਜਨਵਰੀ- ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜਨਮ ਦਿਹਾੜੇ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧਕਾਂ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸਥਾਨਕ ਸੰਗਤਾਂ ਦੇ ਸਹਿਯੋਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਿਸ਼ਾਲ ਨਗਰ-ਕੀਰਤਨ ਆਯੋਜਤ ਕੀਤਾ ਗਿਆ।

ਸੁੰਦਰ ਫੁੱਲਾਂ ਨਾਲ ਸਜੀ ਹੋਈ ਸੁਨਹਿਰੀ ਪਾਲਕੀ 'ਚ ਸੁਸ਼ੋਭਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਇਹ ਨਗਰ-ਕੀਰਤਨ ਦੁਪਹਿਰ ੧੨ ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰੰਭ ਹੋਇਆ। ਗੁਰੂ ਸਾਹਿਬ ਦੀ ਤਾਬਿਆ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਚੌਰ ਦੀ ਸੇਵਾ ਨਿਭਾ ਰਹੇ ਸਨ। ਨਗਰ-ਕੀਰਤਨ ਦੀ ਅਰੰਭਤਾ ਵੇਲੇ ਗੁਰੂ ਮਹਾਰਾਜ ਦੀ ਪਾਲਕੀ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਰਾਜਿੰਦਰ ਸਿੰਘ ਮਹਿਤਾ, ਮੈਂਬਰ ਸ਼੍ਰੋਮਣੀ ਕਮੇਟੀ ਸ. ਉਂਕਾਰ ਸਿੰਘ ਸ਼ਰੀਫਪੁਰਾ, ਸ. ਜਗੀਰ ਸਿੰਘ ਵਰਪਾਲ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਦਾਰਾ ਸਿੰਘ ਜ਼ੀਰਾ ਤੇ ਸ. ਸਤਪਾਲ ਸਿੰਘ ਤਲਵੰਡੀ ਭਾਈ, ਪਟਨਾ ਸਾਹਿਬ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਗੁਰਿੰਦਰਪਾਲ ਸਿੰਘ, ਭਾਈ ਬਲਜਿੰਦਰ ਸਿੰਘ ਰਾੜਾ ਸਾਹਿਬ ਵਾਲੇ, ਕੌਂਸਲਰ ਸ. ਕੰਵਲਨੈਨ ਸਿੰਘ ਗੁੱਲੂ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ, ਐਡੀਸ਼ਨਲ ਸਕੱਤਰ ਸ. ਸਤਬੀਰ ਸਿੰਘ, ਸ. ਰੂਪ ਸਿੰਘ, ਸ. ਤਰਲੋਚਨ ਸਿੰਘ, ਸ. ਰਣਵੀਰ ਸਿੰਘ ਤੇ ਸ. ਗੁਰਦਰਸ਼ਨ ਸਿੰਘ, ਮੀਤ ਸਕੱਤਰ ਸ. ਮਨਜੀਤ ਸਿੰਘ, ਸ. ਗੁਰਚਰਨ ਸਿੰਘ ਘਰਿੰਡਾ, ਸ. ਕਸ਼ਮੀਰ ਸਿੰਘ ਪੱਟੀ, ਸ. ਕੁਲਦੀਪ ਸਿੰਘ ਬਾਵਾ, ਸ. ਦਿਲਬਾਗ ਸਿੰਘ, ਸ. ਹਰਭਜਨ ਸਿੰਘ ਮਨਾਵਾਂ, ਸ. ਦਿਲਬਾਗ ਸਿੰਘ ਲਾਇਲਪੁਰੀ, ਸ. ਬਲਕਾਰ ਸਿੰਘ ਤੇ ਸ. ਮਹਿੰਦਰ ਸਿੰਘ, ਪਬਲੀਸਿਟੀ ਵਿਭਾਗ ਦੇ ਇੰਚਾਰਜ ਸ. ਰਾਮ ਸਿੰਘ, ਸਹਾਇਕ ਸੁਪ੍ਰਿੰਟੈਂਡੈਂਟ ਸ. ਸੁਰਿੰਦਰਪਾਲ ਸਿੰਘ, ਅਕਾਊਂਟੈਂਟ ਸ. ਰਜਿੰਦਰਪਾਲ ਸਿੰਘ ਤੇ ਸ. ਹਰਿੰਦਰਪਾਲ ਸਿੰਘ, ਚੀਫ਼ ਗੁ: ਇੰ: ਸ. ਸਕੱਤਰ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਡਾ: ਸੂਬਾ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਸ. ਰਣਜੀਤ ਸਿੰਘ ਭੋਮਾ, ਸ. ਜੋਗਿੰਦਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਬਲਬੀਰ ਸਿੰਘ, ਐਡੀ: ਮੈਨੇਜਰ ਸ. ਕੇਵਲ ਸਿੰਘ, ਮੀਤ ਮੈਨੇਜਰ ਸ. ਬੇਅੰਤ ਸਿੰਘ, ਸ. ਮੰਗਲ ਸਿੰਘ, ਸ. ਬਲਦੇਵ ਸਿੰਘ ਅਤੇ ਧਾਰਮਿਕ ਸਭਾ ਸੁਸਾਇਟੀਆਂ, ਗਤਕਾ ਪਾਰਟੀਆਂ, ਸ਼ਬਦੀ ਜਥੇ, ਸੁੰਦਰ ਵਰਦੀਆਂ 'ਚ ਸਜੇ ਵੱਖ-ਵੱਖ ਸਕੂਲਾਂ/ਕਾਲਜਾਂ ਦੇ ਬੈਂਡ,

ਵਿਦਿਆਰਥੀ ਤੇ ਅਧਿਆਪਕ, ਵੱਡੀ ਗਿਣਤੀ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ ਪ੍ਰਚਾਰ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦਾ ਸਟਾਫ, ਸ਼ਹਿਰ ਦੀਆਂ ਵੱਖ-ਵੱਖ ਬੈਂਡ ਪਾਰਟੀਆਂ, ਪਤਵੰਤੇ ਸੱਜਣ ਤੇ ਭਾਰੀ ਗਿਣਤੀ ਵਿਚ ਗੁਰੂ-ਜੱਸ ਗਾਇਨ ਕਰਦੀਆਂ ਪੈਦਲ ਸੰਗਤਾਂ ਸ਼ਾਮਲ ਹੋਈਆਂ। ਗਤਕਾ ਪਾਰਟੀਆਂ ਖਾਲਸਾਈ ਕਲਾ ਦੇ ਜੌਹਰ ਦਿਖਾ ਰਹੀਆਂ ਸਨ। ਅੰਮ੍ਰਿਤਸਰ ਸ਼ਹਿਰ ਤੇ ਨਗਰ-ਕੀਰਤਨ ਦਾ ਰੂਟ ਬੜੀ ਸੁਹਣੀ ਤਰ੍ਹਾਂ ਸਜਾਇਆ ਗਿਆ ਸੀ। ਨਗਰ ਕੀਰਤਨ ਸ੍ਰੀ ਗੁਰੂ ਰਾਮਦਾਸ ਸਰਾਂ, ਜਲ੍ਹਿਆਂ ਵਾਲਾ ਬਾਗ, ਲੱਕੜ ਮੰਡੀ ਬਜ਼ਾਰ, ਸੁਲਤਾਨਵਿੰਡ ਗੇਟ, ਪਾਣੀ ਵਾਲੀ ਟੈਂਕੀ, ਸਵਰਨ ਹਾਊਸ, ਗੋਲਡਨ ਕਲਾਥ ਮਾਰਕੀਟ, ਤੇਜ ਨਗਰ ਚੌਂਕ, ਬਜ਼ਾਰ ਸ਼ਹੀਦ ਉਧਮ ਸਿੰਘ, ਬਜ਼ਾਰ ਕੋਟ ਮਾਹਣਾ ਸਿੰਘ, ਤਰਨ ਤਾਰਨ ਰੋਡ ਤੇ ਚਾਟੀਵਿੰਡ ਗੇਟ ਤੋਂ ਹੁੰਦਾ ਹੋਇਆ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਸੰਪੰਨ ਹੋਇਆ।

## ਕੈਂਬਰਿਜ ਕਾਮਨਵੈਲਥ ਟਰੱਸਟ ਦੇ ਡਾਇਰੈਕਟਰ ਅਤੇ ਕੈਂਬਰਿਜ ਯੂਨੀਵਰਸਿਟੀ ਲੰਡਨ ਦੀ ਡਿਪਟੀ ਵਾਈਸ ਚਾਂਸਲਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ,

ਅੰਮ੍ਰਿਤਸਰ: ੧੯ ਜਨਵਰੀ- ਕੈਂਬਰਿਜ ਕਾਮਨਵੈਲਥ ਟਰੱਸਟ ਦੇ ਡਾਇਰੈਕਟਰ ਮਾਈਕਲ ਓ'ਸਲੀਵਨ, ਕੈਂਬਰਿਜ ਯੂਨੀਵਰਸਿਟੀ ਲੰਡਨ (ਯੂ.ਕੇ.) ਦੀ ਡਿਪਟੀ ਵਾਈਸ ਚਾਂਸਲਰ ਡੇਮ ਸੈਨਡਰਾ ਡਾਅਸਨ ਅੱਜ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ ਅਤੇ ਉਨ੍ਹਾਂ ਨੇ ਰੂਹਾਨੀ ਅਨੰਦ ਮਾਣਿਆ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿੱਦਿਅਕ ਡਾਇਰੈਕਟਰ ਡਾ: ਗੁਰਮੋਹਨ ਸਿੰਘ (ਵਾਲੀਆ), ਅਸਿ: ਡਾਇਰੈਕਟਰ ਸ. ਕੁਲਦੀਪ ਸਿੰਘ, ਮਾਤਾ ਗੁਜਰੀ ਕਾਲਜ ਫਤਹਿਗੜ੍ਹ ਸਾਹਿਬ ਦੇ ਪ੍ਰੋਫੈਸਰ ਸਤਪ੍ਰੀਤ ਕੌਰ ਅਤੇ ਪ੍ਰੋ: ਗੌਰੀ ਹਾਂਡਾ ਵੀ ਉਨ੍ਹਾਂ ਦੇ ਨਾਲ ਸਨ। ਡਾ: ਵਾਲੀਆ ਵੱਲੋਂ ਉਨ੍ਹਾਂ ਨੂੰ ਸ੍ਰੀ ਹਰਿਮੰਦਰ ਸਾਹਿਬ, ਸਿੱਖ ਧਰਮ, ਸਿੱਖ ਇਤਿਹਾਸ, ਲੰਗਰ ਦੀ ਸੰਸਥਾ ਤੇ ਸਿੱਖੀ ਪ੍ਰੰਪਰਾਵਾਂ ਸੰਬੰਧੀ ਦਿੱਤੀ ਜਾਣਕਾਰੀ ਤੋਂ ਉਹ ਬਹੁਤ ਪ੍ਰਭਾਵਿਤ ਹੋਏ ਅਤੇ ਕਿਹਾ ਕਿ ਰੂਹਾਨੀਅਤ ਦੇ ਸੋਮੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰ ਕੇ ਉਨ੍ਹਾਂ ਨੂੰ ਰੂਹਾਨੀ ਅਨੰਦ ਮਿਲਿਆ ਹੈ।

ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਆਪਣੇ ਦਫ਼ਤਰ ਵਿਖੇ ਉਨ੍ਹਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਦੀ ਸੁਨਿਹਰੀ ਤਸਵੀਰ, ਧਾਰਮਿਕ ਲਿਟਰੇਚਰ ਅਤੇ ਸਿਰੋਪਾਓ ਨਾਲ ਸਨਮਾਨਤ ਕੀਤਾ। ਇਸ ਮੌਕੇ Michael O'Sullivan ਨੇ ਸ਼੍ਰੋਮਣੀ ਕਮੇਟੀ ਵੱਲੋਂ ਮਿਲੇ ਮਾਣ-ਸਨਮਾਨ ਲਈ ਧੰਨਵਾਦ ਕਰਦਿਆਂ ਕੈਂਬਰਿਜ਼ ਯੂਨੀਵਰਸਿਟੀ ਵੱਲੋਂ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਚਲ ਰਹੇ ਵਿਦਿਅਕ ਅਦਾਰਿਆਂ ਨੂੰ ਹਰ ਪ੍ਰਕਾਰ ਦਾ ਸਹਿਯੋਗ ਦਿੱਤੇ ਜਾਣ ਦਾ ਭਰੋਸਾ ਦਿੱਤਾ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਗੁਰਦੀਪ ਸਿੰਘ ਭਾਨੋਖੇੜੀ, ਸਕੱਤਰ ਸ. ਦਲਮੇਘ ਸਿੰਘ, ਮੀਤ ਸਕੱਤਰ ਸ. ਮਨਜੀਤ ਸਿੰਘ, ਨਿੱਜੀ ਸਹਾਇਕ ਸ. ਪ੍ਰਮਜੀਤ ਸਿੰਘ ਮੌਜੂਦ ਸਨ। ਇਸ ਤੋਂ ਪਹਿਲਾਂ ਉਹ ਅੱਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਗੁਰੂ ਨਾਨਕ ਗਰਲਜ਼ ਕਾਲਜ ਮੁਕਤਸਰ ਵਿਖੇ ਵੀ ਗਏ।

ਜ਼ਿਕਰਯੋਗ ਹੈ ਕਿ ਬੀਤੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਕੈਂਬਰਿਜ ਯੂਨੀਵਰਸਿਟੀ ਲੰਡਨ ਨਾਲ ਉੱਚ ਮੈਰਿਟ ਵਾਲੇ ੧੦ ਸਿੱਖ ਵਿਦਿਆਰਥੀਆਂ ਨੂੰ ਪੀ.ਐਚ.ਡੀ. ਅਤੇ ਐਮ.ਫਿਲ ਕੋਰਸ ਕਰਨ ਲਈ ਸਕਾਲਰਸ਼ਿਪ ਪ੍ਰਦਾਨ ਕਰਨ ਹਿਤ ਇਤਿਹਾਸਕ ਸਮਝੌਤਾ ਕੀਤਾ ਹੈ। ਸਾਲ ੨੦੧੦ ਤੋਂ ਇਨ੍ਹਾਂ ਕੋਰਸਾਂ ਲਈ ਸਕਾਲਰਸ਼ਿਪ 'ਚ ਯੂਨੀਵਰਸਿਟੀ ਕੰਪੋਜੀਸ਼ਨ ਫੀਸ, ਸਾਇੰਸ, ਆਰਟਸ ਦੀ ਕਾਲਜ ਫੀਸ ਅਤੇ ਹਰ ਸਾਲ ਦੇ ਰਹਿਣ-ਸਹਿਣ ਦੇ ਖਰਚੇ ਸ਼ਾਮਿਲ ਹਨ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਕੈਂਬਰਿਜ ਕਾਮਨਵੈਲਥ ਟਰੱਸਟ ਵੱਲੋਂ ਬਰਾਬਰ-ਬਰਾਬਰ ਹਿੱਸੇ ਵਿਚ ਅਦਾ ਕੀਤੇ ਜਾਣੇ ਹਨ ਅਤੇ ਆਏ ਸਾਲ ਦੋਹਾਂ ਕੋਰਸਾਂ ਲਈ ਪੰਜ-ਪੰਜ ਸਿੱਖ ਵਿਦਿਆਰਥੀ ਯੂਨੀਵਰਸਿਟੀ ਆਫ ਕੈਂਬਰਿਜ ਵਿਖੇ ਇਨ੍ਹਾਂ ਵਜ਼ੀਫਿਆਂ ਦੇ ਆਧਾਰ 'ਤੇ ਉਚੇਰੀ ਸਿੱਖਿਆ ਹਾਸਲ ਕਰਨ ਲਈ ਜਾ ਸਕਣਗੇ ਜੋ ਸਮੁੱਚੀ ਸਿੱਖ ਕੌਮ ਲਈ ਬਹੁਤ ਫ਼ਖਰ ਅਤੇ ਮਾਣ ਵਾਲੀ ਗੱਲ ਹੈ।

## ਵਿਸ਼ਵ ਭਰ ਦੇ ਸ਼ਰਧਾਲੂ ਕਰੈਡਿਟ ਕਾਰਡ ਰਾਹੀਂ ਸ੍ਰੀ ਹਰਿਮੰਦਰ ਸਾਹਿਬ ਲਈ ਮਾਇਆ ਭੇਜ ਸਕਣਗੇ- ਅਦਲੀਵਾਲ

## ਐਚ.ਡੀ.ਐਫ.ਸੀ. ਬੈਂਕ ਵੱਲੋਂ ਸੇਵਾ ਪ੍ਰਦਾਨ

ਅੰਮ੍ਰਿਤਸਰ: ੬ ਫਰਵਰੀ – ਸੰਸਾਰ ਦੇ ਕਿਸੇ ਵੀ ਖਿੱਤੇ 'ਚ ਵੱਸਦੇ ਉਹ ਸ਼ਰਧਾਲੂ ਜੋ ਹਾਲਾਤਾਂ ਵੱਸ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਨਿੱਜੀ ਰੂਪ ਵਿਚ ਪਹੁੰਚ ਕੇ ਆਪਣੀ ਕਿਰਤ-ਕਮਾਈ 'ਚੋਂ ਮਾਇਆ ਭੇਟ ਨਹੀਂ ਕਰ ਸਕਦੇ, ਉਹ ਐਚ ਡੀ ਐਫ ਸੀ ਬੈਂਕ ਦੇ ਪੇਮੈਂਟ ਗੇਟ-ਵੇਅ (Payment Gate-Way)ਰਾਹੀਂ ਮਾਇਆ ਸ੍ਰੀ ਹਰਿਮੰਦਰ ਸਾਹਿਬ ਵਿਖੇ ਭੇਟ ਕਰ ਕੇ ਗੁਰੂ ਸਾਹਿਬ ਦੀਆਂ ਬਖਸ਼ਿਸ਼ਾਂ ਦੇ ਪਾਤਰ ਬਣ ਸਕਣਗੇ। ਅਜਿਹਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਐਚ ਡੀ ਐਫ ਸੀ ਬੈਂਕ ਵਿਚਕਾਰ ਕੀਤੇ ਇਕ ਸਮਝੌਤੇ ਸਦਕਾ ਹੀ ਸੰਭਵ ਹੋ ਸਕਿਆ ਹੈ। ਇਹ ਜਾਣਕਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਦੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ ਤੇ ਐਚ ਡੀ ਐਫ ਸੀ ਬੈਂਕ ਦੇ ਮੁਖੀ ਮਿ: ਰਾਜਨ ਵੱਲੋਂ ਇਸ ਫੈਸਲੇ ਦੀ ਰਸਮੀ ਅਰੰਭਤਾ ਸਮੇਂ ਅੱਜ ਸ੍ਰੀ ਹਰਿਮੰਦਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਇਕ ਸਾਂਝੀ ਪ੍ਰੈਸ ਕਾਨਫਰੰਸ ਦੌਰਾਨ ਦਿੱਤੀ।

ਇਸ ਮੌਕੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ ਨੇ ਕਿਹਾ ਕਿ ਦੇਸ਼-ਵਿਦੇਸ਼ਾਂ 'ਚ ਵੱਸਦੀਆਂ ਸੰਗਤਾਂ ਜੋ ਆਪਣੀ ਕਿਰਤ-ਕਮਾਈ 'ਚੋਂ ਦਸਵੰਧ ਦੀ ਰਕਮ ਜਾਂ ਯਥਾ-ਸ਼ਕਤ ਭੇਟਾ ਅਖੰਡ ਪਾਠਾਂ, ਗੁਰੂ ਕੇ ਲੰਗਰ, ਇਮਾਰਤਾਂ ਜਾਂ ਆਪਣੀ ਭਾਵਨਾ ਅਨੁਸਾਰ ਸੇਵਾ ਲਈ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਭੇਜੇ ਜਾਣ ਦੀ ਚਿਰੋਕਣੀ ਮੰਗ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਅਗਾਂਹਵਧੂ, ਦੂਰ-ਅੰਦੇਸ਼ ਸੋਚ ਅਤੇ ਉਨ੍ਹਾਂ ਦੇ ਸੁਹਿਰਦ ਯਤਨਾਂ ਸਦਕਾ ਐਚ ਡੀ ਐਫ ਸੀ ਬੈਂਕ ਨਾਲ ਹੋਏ ਇਕ ਸਮਝੌਤੇ ਰਾਹੀਂ ਪੇਮੈਂਟ ਗੇਟ-ਵੇਅ (Payment Gate-Way) ਸਰਵਿਸ ਰਾਹੀਂ ਇਹ ਸੁਵਿਧਾ ਪ੍ਰਦਾਨ ਕੀਤੇ ਜਾਣ ਨੂੰ ਸਫ਼ਲਤਾ ਮਿਲੀ ਹੈ।

ਸ. ਜੋਗਿੰਦਰ ਸਿੰਘ ਨੇ ਇਸ ਸੁਵਿਧਾ ਦਾ ਸਵਾਗਤ ਕਰਦਿਆਂ ਆਸ ਪ੍ਰਗਟਾਈ ਕਿ ਇਸ ਨਾਲ ਜਿਥੇ ਸੰਗਤਾਂ ਨੂੰ ਆਪਣੀ ਕਿਰਤ-ਕਮਾਈ 'ਚੋਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਮਾਇਆ ਭੇਜਣ ਦੀ ਸੁਵਿਧਾ ਤੇ ਸੁਰੱਖਿਆ ਹੋਵੇਗੀ, ਉਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਐਚ ਡੀ ਐਫ ਸੀ ਦੇ ਸੰਬੰਧ ਹੋਰ ਵੀ ਦੋਸਤਾਨਾ ਬਣਨਗੇ।

ਉਨ੍ਹਾਂ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਸ ਸੁਵਿਧਾ ਨੂੰ ਵਰਤੋਂ ਵਿਚ ਲਿਆਉਣ ਲਈ ਇਕ ਨਵੀਂ ਵੈਬ ਸਾਈਟ www.sgpconline. net ਤਿਆਰ ਕੀਤੀ ਗਈ ਹੈ ਅਤੇ ਸ਼੍ਰੋਮਣੀ ਕਮੇਟੀ ਦੀ ਪਹਿਲਾਂ ਮੌਜੂਦ www.sgpc.net 'ਤੇ ਵੀ ਇਕ ਲਿੰਕ ਦਿੱਤਾ ਗਿਆ ਹੈ।

ਇਸ ਮੌਕੇ ਮਿ: ਰਾਜਨ ਨੇ ਦੱਸਿਆ ਕਿ ਇਸ ਕਾਰਜ ਲਈ ਸ਼ਰਧਾਲੂਆਂ ਨੂੰ ਐਚ ਡੀ ਐਫ ਸੀ ਵੱਲੋਂ ਆਪਣੀ ਵੈਬਸਾਈਟ ਤੋਂ ਕਈ ਤਰੀਕਿਆਂ ਦੀ ਪੇਸ਼ਕਸ਼ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਸ਼ਰਧਾਲੂ ਇਸ ਸੁਵਿਧਾ ਨੂੰ ਬੈਂਕ ਵੱਲੋਂ ਦਰਸਾਏ ਤਰੀਕਿਆਂ 'ਚੋਂ ਕਿਸੇ ਵੀ ਢੰਗ ਨੂੰ ਅਪਣਾਉਣ, ਉਨ੍ਹਾਂ ਦੀ ਮਾਇਆ ਸੁਰੱਖਿਅਤ ਅਤੇ ਠੀਕ ਥਾਂ (ਸ੍ਰੀ ਹਰਿਮੰਦਰ ਸਾਹਿਬ) ਵਿਖੇ ਪਹੁੰਚਣੀ ਹਰ ਪੱਖੋਂ ਯਕੀਨੀ ਬਣਾਈ ਗਈ ਹੈ ਅਤੇ ਇਸ ਭੇਟਾ ਦੀ ਅਦਾਇਗੀ ਦੀ ਵਿਸ਼ੇਸ਼ ਗੱਲ ਇਹ ਵੀ ਹੈ ਕਿ ਇਕ ਤਾਂ ਐਚ ਡੀ ਐਫ ਸੀ ਬੈਂਕ ਦੇ ਖਾਤਾ ਧਾਰਕਾਂ ਵੱਲੋਂ ਸਿੱਧੀ ਮਾਇਆ ਭੇਜੀ ਜਾ ਸਕਦੀ ਹੈ; ਦੂਜਾ, ਕਿਸੇ ਵੀ ਬੈਂਕ ਦੇ ਕਰੈਡਿਟ ਕਾਰਡ ਹੋਲਡਰ ਵੀ ਇਸ ਸੁਵਿਧਾ ਤੋਂ ਲਾਭ ਉਠਾ ਸਕਦੇ ਹਨ।

■

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਗੁਰਦੁਆਰਾ ਸ੍ਰੀ ਗੁਰੂ ਨਾਨਕ ਦਰਬਾਰ ਬੋਰੀਵਲੀ (ਰਜਿ:) ਮੁੰਬਈ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਦਸਮ ਪਿਤਾ ਸਰਬੰਸਦਾਨੀ, ਸੰਤ ਸਿਪਾਹੀ, ਅੰਮ੍ਰਿਤ ਦੇ ਦਾਤੇ, ਸਾਹਿਬ-ਏ-ਕਮਾਲ, ਧੰਨ-ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਪ੍ਰਕਾਸ਼ ਪੁਰਬ 'ਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸੰਗਤਾਂ ਦੇ ਸਹਿਯੋਗ ਨਾਲ ਖੰਡੇ-ਬਾਟੇ ਦੀ ਪਾਹੁਲ ਅੰਮ੍ਰਿਤ-ਸੰਚਾਰ ਦਾ ਸਮਾਗਮ ੪-੧-੨੦੧੦ ਸੋਮਵਾਰ ਨੂੰ ਸਵੇਰੇ ੧੦-੦੦ ਵਜੇ ਬੋਰੀਵਲੀ ਗੁਰਦੁਆਰਾ ਸਾਹਿਬ ਵਿਖੇ ਹੋਇਆ ਜਿਸ ਵਿਚ ੫੨ ਪ੍ਰਾਣੀਆਂ ਨੇ ਅੰਮ੍ਰਿਤਪਾਨ ਕਰ ਕੇ ਗੁਰਸਿੱਖੀ ਜੀਵਨ ਧਾਰਨ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਮਾਣਿਤ ਪੰਥਕ ਮਰਯਾਦਾ ਅਨੁਸਾਰ ਪੰਜ ਪਿਆਰੇ ਸਾਹਿਬਾਨ ਨੇ ਆਏ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾਇਆ ਅਤੇ ਉਨ੍ਹਾਂ ਨੂੰ ਸਿੱਖ ਰਹਿਤ ਮਰਯਾਦਾ ਅਤੇ ਸਿੱਖੀ ਸਿਧਾਂਤਾਂ ਬਾਰੇ ਜਾਣਕਾਰੀ ਵੀ ਦਿੱਤੀ।

## ਗੁ: ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਜੋਗਾ ਸਿੰਘ ਹੈੱਡ ਗ੍ਰੰਥੀ ਦੀ ਰਿਪੋਰਟ ਅਨੁਸਾਰ ਮਿਤੀ ੧੫-੦੧-੨੦੧੦ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮੇਂ ੫੩ ਪ੍ਰਾਣੀਆਂ ਨੇ ਗੁਰਦੁਆਰਾ ਸਾਹਿਬ ਤੋਂ ਅੰਮ੍ਰਿਤਪਾਨ ਕੀਤਾ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਥਾਈਂ ਅੰਮ੍ਰਿਤ-ਸੰਚਾਰ

ਭਾਈ ਦਰਸ਼ਨ ਸਿੰਘ ਜੀ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਜਨਵਰੀ ੨੦੧੦ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਵੱਖ-ਵੱਖ ਥਾਵਾਂ 'ਤੇ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ :

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੧-੨੦੧੦ | ਹਸਨਪੁਰ, ਲੁਧਿਆਣਾ | ੬੬ |
| ੨-੧-੨੦੧੦ | ਪਿੰਡ ਜਾਗਪੁਰ, ਲਧਿਆਣਾ | ੩੦ |
| ੩-੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੧੪ |
| ੪-੧-੨੦੧੦ | ਪਿੰਡ ਕੋਟ ਟੋਡਰ ਮੱਲ (ਗੁਰਦਾਸਪੁਰ) | ੫੫ |
| ੫-੧-੨੦੧੦ | ਗੁਰਦੁਆਰਾ ਸਿੰਘ ਸਭਾ ਨਾਗਪੁਰ ਕਾਮਟੀ ਰੋਡ, ਮਹਾਂਰਾਸ਼ਟਰ | ੨੪ |
| ੬-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੨੬ |
| ੧੦-੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬੪ |
| ੧੩-੧-੨੦੧੦ | ਗੁ: ਬੀੜ ਬਾਬਾ ਬੁੱਢਾ ਜੀ (ਤਰਨਤਾਰਨ) | ੨੬੨ |

| | | |
|---|---|---|
| ੧੩-੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੦੨ |
| ੧੪-੧-੨੦੧੦ | ਮੁਕਤਸਰ ਸਾਹਿਬ | ੧੯ |
| ੧੪-੧-੨੦੧੦ | ਪਿੰਡ ਲੁਹਾਰ (ਤਰਨਤਾਰਨ) | ੪੭ |
| ੧੪-੧-੨੦੧੦ | ਗੁ: ਬਾਬਾ ਤਾਰਾ ਸਿੰਘ ਜੀ ਸ਼ਹੀਦ, ਪਿੰਡ ਵਾਂ (ਤਰਨਤਾਰਨ) | ੫੫ |
| ੧੫-੧-੨੦੧੦ | ਪਿੰਡ ਰੋੜ ਖਹਿਰਾ (ਗੁਰਦਾਸਪੁਰ) | ੯੫ |
| ੧੫-੧-੨੦੧੦ | ਗੁਰਦੁਆਰਾ ਬੇਰ ਸਾਹਿਬ, ਸੁਲਤਾਨਪੁਰ ਲੋਧੀ | ੫੩ |
| ੧੭-੧-੨੦੧੦ | ਗੁ: ਬਾਬਾ ਬੁੱਢਾ ਜੀ, ਪਿੰਡ ਕੱਥੂਨੰਗਲ | ੧੮ |
| ੧੭-੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ | ੧੬੪ |
| ੧੭-੧-੨੦੧੦ | ਵਿਸ਼ਨੂੰ ਗਾਰਡਨ, ਦਿੱਲੀ | ੧੫੨ |
| ੧੮-੧-੨੦੧੦ | ਪਿੰਡ ਡਾਲੇਵਾਲ (ਹੁਸ਼ਿਆਰਪੁਰ) | ੬੫ |
| ੨੦-੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੧੬ |
| ੨੩-੧-੨੦੧੦ | ਮੁਕਤਸਰ ਸਾਹਿਬ | ੬੦ |
| ੨੪-੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੩ |
| ੨੪-੧-੨੦੧੦ | ਪਿੰਡ ਸੱਕਾਂਵਾਲੀ (ਮੁਕਤਸਰ ਸਾਹਿਬ) | ੧੬ |
| ੨੫-੧-੨੦੧੦ | ਪਿੰਡ ਜੱਡੋਕੇ (ਮੁਕਤਸਰ ਸਾਹਿਬ) | ੩੫ |
| ੨੬-੧-੨੦੧੦ | ਗੁ: ਬਾਬਾ ਦੀਪ ਸਿੰਘ ਜੀ ਸ਼ਹੀਦ, ਪਿੰਡ ਪਹੁਵਿੰਡ (ਤਰਨਤਾਰਨ) | ੨੫ |
| ੨੬-੧-੨੦੧੦ | ਪਿੰਡ ਰੋਧਾਵਾ (ਮੁਕਤਸਰ ਸਾਹਿਬ) | ੩੧ |
| ੨੭-੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੧੫ |
| ੨੭-੧-੨੦੧੦ | ਪਿੰਡ ਵੇਘਲ (ਮੁਕਤਸਰ ਸਾਹਿਬ) | ੪੧ |
| ੨੮-੧-੨੦੧੦ | ਪਿੰਡ ਲੁਬਾਣਿਆਵਾਲੀ (ਮੁਕਤਸਰ ਸਾਹਿਬ) | ੬੨ |
| ੨੯-੧-੨੦੧੦ | ਪਿੰਡ ਭੰਘੇਵਾਲਾ (ਮੁਕਤਸਰ ਸਾਹਿਬ) | ੧੭੫ |
| ੩੦-੧-੨੦੧੦ | ਪਿੰਡ ਸੀਰਵਾਲੀ (ਮੁਕਤਸਰ ਸਾਹਿਬ) | ੧੩੫ |
| ੩੦-੧-੨੦੧੦ | ਗੁ: ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ, ਤਰਨਤਾਰਨ | ੨੨ |
| ੩੧-੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੭੨ |
| ੩੧-੧-੨੦੧੦ | ਧਾਰੀਵਾਲ (ਗੁਰਦਾਸਪੁਰ) | ੫੫ |

## ਧਰਮ ਪ੍ਰਚਾਰ ਲਹਿਰ ਵੱਲੋਂ ਦਿੱਲੀ 'ਚ ਗੁਰਮਤਿ ਸਮਾਗਮ

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਚਾਰ ਲਹਿਰ ਦੇ ਮੁਖੀ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ਚਲ ਰਹੀ ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਵੱਲੋਂ ਪੰਜਵੇਂ ਗੇੜ ਦਾ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਮਿਤੀ ੧੬, ੧੭ ਜਨਵਰੀ ਨੂੰ ਗੁ: ਸ੍ਰੀ ਗੁਰੂ ਸਿੰਘ ਸਭਾ, ਮੰਗਲ ਬਜਾਰ, ਮੁਨ ਵਿਸ਼ਨੂੰ ਗਾਰਡਨ, ਨਵੀ ਦਿੱਲੀ ਵਿਖੇ ਕਰਵਾਇਆ ਗਿਆ ਜਿਸ ਵਿਚ ਸਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਪੁੱਜੇ ਹਜ਼ੂਰੀ ਰਾਗੀ ਭਾਈ ਹਰਨਾਮ ਸਿੰਘ, ਭਾਈ ਗੁਰਦੇਵ ਸਿੰਘ ਨੇ ਗੁਰਬਾਣੀ ਕੀਰਤਨ ਰਾਹੀ

ਸੰਗਤਾਂ ਨੂੰ ਨਿਹਾਲ ਕੀਤਾ। ਸਮਾਗਮ ਦੌਰਾਨ ਢਾਡੀ ਭਾਈ ਤਰਸੇਮ ਸਿੰਘ ਮੋਰਾਂਵਾਲੀ, ਭਾਈ ਬਲਦੇਵ ਸਿੰਘ ਲੌਂਗੋਵਾਲ ਅਤੇ ਭਾਈ ਗੁਰਮੇਲ ਸਿੰਘ ਕਾਲੇਕੇ ਨੇ ਢਾਡੀ-ਵਾਰਾਂ ਗਾ ਕੇ ਸ਼ਾਨਾਂਮੱਤੇ ਸਿੱਖ ਇਤਿਹਾਸ ਨਾਲ ਸੰਗਤਾਂ ਨੂੰ ਜੋੜਿਆ। ਸਮਾਗਮ ਦੌਰਾਨ ੧੫੦ ਤੋਂ ਵੱਧ ਪ੍ਰਾਣੀਆ ਨੇ ਅੰਮ੍ਰਿਤਪਾਨ ਕੀਤਾ ਜਿਨ੍ਹਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ। ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਕਮੇਟੀ ਵੱਲੋਂ ਕਕਾਰ, ਨਿਤਨੇਮ ਦੇ ਗੁਟਕੇ ਅਤੇ ਧਾਰਮਿਕ ਲਿਟਰੇਚਰ ਭੇਟਾ ਰਹਿਤ ਦਿੱਤਾ ਗਿਆ। ਸਮਾਗਮ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਉਚੇਚੇ ਤੌਰ 'ਤੇ ਸ਼ਿਰਕਤ ਕੀਤੀ ਅਤੇ ਸੰਗਤਾਂ ਨਾਲ ਗੁਰਮਤਿ ਵਿਚਾਰ ਸਾਂਝੇ ਕੀਤੇ। ਸਮਾਗਮ ਦੌਰਾਨ ਧਰਮ ਪ੍ਰਚਾਰ ਲਹਿਰ ਦੇ ਮੁਖੀ ਜਥੇਦਾਰ ਬਲਦੇਵ ਸਿੰਘ ਨੇ ਕਿਹਾ ਕਿ ਧਰਮ ਪ੍ਰਚਾਰ ਲਹਿਰ ਦੀ ਅਗਵਾਈ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਹੱਥ ਹੈ, ਕਿਸੇ ਵਿਅਕਤੀ ਵਿਸ਼ੇਸ਼ ਦੇ ਹੱਥ ਨਹੀਂ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਅਰੰਭੀ ਧਰਮ ਪ੍ਰਚਾਰ ਲਹਿਰ ਵੱਲੋਂ ਸੰਗਤਾਂ ਨੂੰ ਧਾਰਮਿਕ ਵਿਰਸੇ ਨਾਲ ਜੋੜਨਾ ਅਤੇ ਸਿੱਖੀ ਤੋਂ ਬੇਮੁਖ ਹੋਏ ਲੋਕਾਂ ਨੂੰ ਗੁਰੂ ਗ੍ਰੰਥ ਅਤੇ ਪੰਥ ਨਾਲ ਜੋੜਨ ਲਈ ਵੱਡੇ ਪੱਧਰ 'ਤੇ ਉਪਰਾਲੇ ਕੀਤੇ ਜਾ ਰਹੇ ਹਨ। ਸਮਾਗਮ ਦੌਰਾਨ ਦਿੱਲੀ ਗੁਰਦੁਆਰਾ ਕਮੇਟੀ ਦੇ ਸਾਬਕਾ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਗਿਆਨੀ ਬਲਦੇਵ ਸਿੰਘ ਵੱਲੋਂ ਡੇਰਾਵਾਦ ਦੇ ਖਿਲਾਫ਼ ਜੋ ਸੰਘਰਸ਼ ਅਰੰਭਿਆ ਹੈ ਉਸ ਦੀ ਜਿੰਨ੍ਹੀ ਸ਼ਲਾਘਾ ਕੀਤੀ ਜਾਵੇ ਘੱਟ ਹੈ। ਇਸ ਮੌਕੇ ਪੁੱਜੇ ਮਨਜੀਤ ਸਿੰਘ ਜੀ. ਕੇ. ਅਤੇ ਸ. ਉਂਕਾਰ ਸਿੰਘ ਨੇ ਸੰਗਤਾਂ ਨਾਲ ਵਿਚਾਰ ਸਾਂਝੇ ਕੀਤੇ।

## ਪ੍ਰਧਾਨ ਸਾਹਿਬ ਦੀ ਵਿਸ਼ੇਸ਼ ਜੰਮੂ-ਕਸ਼ਮੀਰ ਫੇਰੀ

ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਤੀਸਰੀ ਸਰਹਿੰਦ ਫਤਹਿ ਦਿਵਸ ਸ਼ਤਾਬਦੀ ਜੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੜੇ ਜੋਸ਼ੋ-ਖਰੋਸ਼ ਨਾਲ ਮਿਤੀ ੧੨ ਮਈ ਤੋਂ ੧੪ ਮਈ ੨੦੧੦ ਤਕ ਫਤਹਿਗੜ੍ਹ ਸਾਹਿਬ ਵਿਖੇ ਮਨਾਈ ਜਾ ਰਹੀ ਹੈ, ਵਿਚ ਵਿਸ਼ੇਸ਼ ਨਗਰ ਕੀਰਤਨ ਬਾਬਾ ਜੀ ਦੇ ਜਨਮ ਅਸਥਾਨ ਰਜੋਰੀ (ਪੁਣਛ) ਜੰਮੂ-ਕਸ਼ਮੀਰ ਤੋਂ ਕੱਢਿਆ ਜਾਵੇਗਾ। ਨਗਰ ਕੀਰਤਨ ਸੰਬੰਧੀ ਅਗਾਊਂ ਤਿਆਰੀ ਲਈ ਅਤੇ ਸਥਾਨਕ ਪ੍ਰਬੰਧਕਾਂ ਨੂੰ ਦਿਸ਼ਾ-ਨਿਰਦੇਸ਼ ਦੇਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਾਨਯੋਗ ਪ੍ਰਧਾਨ ਸਾਹਿਬ ਜਥੇਦਾਰ ਅਵਤਾਰ ਸਿੰਘ ਜੀ ਮਿਤੀ ੨-੨-੧੦ ਨੂੰ ਵਿਸ਼ੇਸ਼ ਤੌਰ 'ਤੇ ਪਿੰਡ ਰਾਮਗੜ੍ਹ ਪਹੁੰਚੇ ਜਿੱਥੇ ਸਾਰੀਆਂ ਜ਼ਿਲ੍ਹਾ ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਧਾਰਮਿਕ ਅਤੇ ਸਮਾਜਿਕ ਲੀਡਰ, ਸਮੂਹ ਕੌਮਾਂਤਰੀ ਪੱਤਰਕਾਰ ਭਾਈਚਾਰੇ ਨੇ ਉਨ੍ਹਾਂ ਨੂੰ 'ਜੀ ਆਇਆਂ' ਕਿਹਾ। ਪ੍ਰਧਾਨ ਸਾਹਿਬ ਨੇ ਉਨ੍ਹਾਂ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਾਬਾ ਬੰਦਾ ਸਿੰਘ

ਬਹਾਦਰ ਜੀ ਦੀ ਤੀਸਰੀ ਸ਼ਤਾਬਦੀ ਸੰਬੰਧੀ ਕੀਤੀਆਂ ਜਾ ਰਹੀਆਂ ਤਿਆਰੀਆਂ, ਸੰਭਾਵਨਾਵਾਂ ਅਤੇ ਰੂਪ-ਰੇਖਾ ਸੰਬੰਧੀ ਵਿਸਤ੍ਰਿਤ ਚਰਚਾ ਕੀਤੀ। ਉਪਰੰਤ ਪ੍ਰਧਾਨ ਸਾਹਿਬ ਗੁਰਦੁਆਰਾ ਸਿੰਘ ਸਭਾ ਰਾਮਗੜ੍ਹ ਪਹੁੰਚੇ ਜਿੱਥੇ ਪਾਠ ਬੋਧ ਸਮਾਗਮ ਦੀ ਸਮਾਪਤੀ ਉਪਰੰਤ ਸੰਗਤਾਂ ਦੇ ਠਾਠਾਂ ਮਾਰਦੇ ਇਕੱਠ ਨੂੰ ਸੰਬੋਧਨ ਕਰਦਿਆਂ ਪ੍ਰਧਾਨ ਸਾਹਿਬ ਨੇ ਸਮੂਹ ਸੰਗਤਾਂ ਨੂੰ ਪੰਥ-ਵਿਰੋਧੀ ਸ਼ਕਤੀਆਂ ਤੋਂ ਸੁਚੇਤ ਰਹਿਣ ਦੀ ਅਪੀਲ ਕੀਤੀ ਤੇ ਮਾਰੂ ਸ਼ਕਤੀਆਂ ਤੋਂ ਬਚ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ-ਛਾਇਆ ਹੇਠ ਲਾਮਬੰਦ ਹੋਣ ਦੀ ਅਪੀਲ ਕੀਤੀ, ਜਿਸ ਦੀ ਤਾਈਦ ਸਮੂਹ ਸੰਗਤਾਂ ਨੇ ਹੱਥ ਖੜ੍ਹੇ ਕਰਕੇ ਤੇ ਜੈਕਾਰਿਆਂ ਨਾਲ ਕੀਤੀ। ਉਪਰੰਤ ਸਿੱਖ ਮਿਸ਼ਨ ਜੰਮੂ ਦੇ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ ਨੇ ਧੰਨਵਾਦੀ ਭਾਸ਼ਨ ਵਿਚ ਪ੍ਰਧਾਨ ਸਾਹਿਬ ਦਾ ਵਿਸ਼ੇਸ਼ ਧੰਨਵਾਦ ਕੀਤਾ ਅਤੇ ਉਨ੍ਹਾਂ ਨੇ ਸਮੂਹ ਰਿਆਸਤ ਦੀਆਂ ਸੰਗਤਾਂ ਵੱਲੋਂ ਪ੍ਰਧਾਨ ਸਾਹਿਬ ਨੂੰ ਯਕੀਨ ਦਿਵਾਇਆ ਕਿ ਜੰਮੂ-ਕਸ਼ਮੀਰ ਦੀਆਂ ਸੰਗਤਾਂ ਉਨ੍ਹਾਂ ਦੇ ਹਰ ਹੁਕਮ 'ਤੇ ਫੁੱਲ ਚੜ੍ਹਾਉਣਗੀਆਂ ਤੇ ਜੰਮੂ-ਕਸ਼ਮੀਰ ਵਿੱਚੋਂ ਨਿਕਲਣ ਵਾਲਾ ਨਗਰ ਕੀਰਤਨ ਲਾਸਾਨੀ ਹੋਵੇਗਾ।

## ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ

ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਪ੍ਰਚਾਰਕ ਦੀ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਦੇ ਮੈਨੇਜਰ ਸ. ਅਰਜਨ ਸਿੰਘ ਦੇ ਸੁਚੱਜੇ ਪ੍ਰਬੰਧ ਸਦਕਾ ਭਾਈ ਨਿਰਮਲ ਸਿੰਘ ਹੈੱਡ ਗ੍ਰੰਥੀ ਦੇ ਸਹਿਯੋਗ ਦੁਆਰਾ ਭਾਈ ਗੁਰਬਚਨ ਸਿੰਘ ਕਲਸੀਆਂ ਨੇ ਆਪਣੀ ਸਹਿਯੋਗੀ ਪ੍ਰਚਾਰਕਾਂ ਨੂੰ ਨਾਲ ਲੈ ਕੇ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਨੂੰ ਸੈਂਟਰ ਬਣਾ ਕੇ ਵੱਖ-ਵੱਖ ਨਗਰਾਂ ਵਿਚ ਧਾਰਮਿਕ ਸਮਾਗਮ ਕੀਤੇ ਗਏ, ਉਪਰੰਤ ਮਿਤੀ ੧੬-੧੨-੨੦੦੯ ਨੂੰ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਵਿਖੇ ਅੰਮ੍ਰਿਤ-ਸੰਚਾਰ ਕੀਤਾ ਗਿਆ ਜਿਸ ਦੌਰਾਨ ੨੯ ਪ੍ਰਾਣੀ ਗੁਰੂ ਵਾਲੇ ਬਣੇ। ਮਿਤੀ ੧੫-੧-੨੦੧੦ ਨੂੰ ਹੋਏ ਅੰਮ੍ਰਿਤ-ਸੰਚਾਰ ਮੌਕੇ ੨੩ ਪ੍ਰਾਣੀ ਗੁਰੂ ਵਾਲੇ ਬਣੇ। ਲੋੜਵੰਦ ਪ੍ਰਾਣੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ। ਇਸ ਤੋਂ ਇਲਾਵਾ ਬਾਬਾ ਸੁਬੇਗ ਸਿੰਘ ਜੀ ਕਾਰ ਸੇਵਾ ਵਾਲਿਆਂ ਵੱਲੋਂ ਸ੍ਰੀ ਗੋਇੰਦਵਾਲ ਸਾਹਿਬ ਤੋਂ ਸੋਨੇ ਦੀ ਪਾਲਕੀ ਤਿਆਰ ਕਰਕੇ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਵਿਖੇ ਭੇਟ ਕੀਤੀ ਗਈ। ਇਸ ਸਮੇਂ ਸਜੇ ਨਗਰ ਕੀਰਤਨ ਦੌਰਾਨ ਸ੍ਰੀ ਦਰਬਾਰ ਸਾਹਿਬ ਦੇ ਸਮੁੱਚੇ ਸਟਾਫ ਨੇ ਹਾਜ਼ਰੀ ਭਰੀ। ਮੈਨੇਜਰ ਸ੍ਰੀ ਦਰਬਾਰ ਸਾਹਿਬ ਵੱਲੋਂ ਸੰਗਤਾਂ ਦਾ ਧੰਨਵਾਦ ਕੀਤਾ ਗਿਆ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੩-੨੦੧੦*